ਰਾਸ਼ਟਰੀ ਜੀਵਨੀਆਂ ਦੀ ਲੜੀ

# ਗੁਰੂ ਨਾਨਕ ਦੇਵ

ਡਾ. ਗੋਪਾਲ ਸਿੰਘ




ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-3367-4

1968 (ਸ਼ੱਕ ਸੰਮਤ 1889)
ਪਹਿਲਾ ਸੰਸਕਰਣ, 1991 (ਸ਼ੱਕ ਸੰਮਤ 1912)
ਦੂਜਾ ਸੰਸਕਰਣ, 2000 (ਸ਼ੱਕ ਸੰਮਤ 1922)

GURU NANAK (Punjabi)
ਮੁੱਲ : 30.00
ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ - 110 016 ਵਲੋਂ ਪ੍ਰਕਾਸ਼ਿਤ।

# ਤਤਕਰਾ

ਰੱਬ ਦੇ ਪਿਆਰੇ
ਡਾਕਟਰ ਸਰ ਐਸ. ਰਾਧਾ ਕ੍ਰਿਸ਼ਨਨ
ਦੇ ਨਾਂ
ਬੜੇ ਚਾਉ ਤੇ ਸਤਿਕਾਰ ਨਾਲ

# ਸੁਨੇਹਾ

[ਵਲੋਂ - ਹਿਜ਼ ਹੋਲੀਨੈਸ ਦਲਾਈ ਲਾਮਾ ਆਫ਼ ਤਿੱਬਤ]

ਗੁਰੂ ਨਾਨਕ ਦੇਵ ਵਰਗੀਆਂ ਮਹਾਨ ਆਤਮਾਵਾਂ ਸੰਸਾਰ ਦੀ ਪੀੜਾ ਦੂਰ ਕਰਨ ਲਈ ਹੀ ਜਨਮ ਲੈਂਦੀਆਂ ਹਨ। ਉਹ ਆਪਣੇ ਤਿਆਗ ਤੇ ਤਪੱਸਿਆ ਦਾ ਨਮੂਨਾ ਪੇਸ਼ ਕਰ ਕੇ ਦੁਨੀਆ ਨੂੰ ਕੁਰਾਹੋਂ ਹਟਾ ਕੇ ਸਿੱਧੇ ਰਾਹ 'ਤੇ ਪਾਂਦੀਆਂ ਹਨ।

ਗੁਰੂ ਨਾਨਕ ਦੇਵ ਨੇ ਆਪਣਾ ਕਰਾਮਾਤੀ ਸੁਨੇਹਾ ਇੱਕ ਅਜੇਹੇ ਸਮੇਂ ਹਿੰਦੋਸਤਾਨ ਵਿਚ ਵੰਡਿਆ, ਜਦੋਂ ਇਹ ਦੇਸ਼ ਇਕ ਵੱਡੇ ਚਿੰਤਾਜਨਕ ਸੰਕਟ ਵਿਚੋਂ ਲੰਘ ਰਿਹਾ ਸੀ।

ਮੇਰੀ ਤੀਬਰ ਇੱਛਾ ਹੈ ਕਿ ਇਸ ਮਹਾਨ ਗੁਰੂ ਦੀ ਇਹ ਪਿਆਰੀ ਜੀਵਨੀ, ਹੋਰ ਲੰਮੇ ਸਮੇਂ ਲਈ ਵੀ ਮਨੁੱਖਤਾ ਨੂੰ ਚਾਨਣ-ਮੁਨਾਰੇ ਦਾ ਕੰਮ ਦੇਂਦੀ ਰਹੇ।

**- ਦਲਾਈ ਲਾਮਾ**

**ਧਰਮਸਾਲਾ**,
**31 ਮਾਰਚ**, **1966**

# ਭੂਮਿਕਾ

ਗੁਰੂ ਨਾਨਕ ਦੇਵ ਜੀ ਦਾ ਜੀਵਨ-ਚਰਿਤ੍ਰ ਲਿਖਣਾ ਇਉਂ ਹੈ. ਜਿਵੇਂ ਕੋਈ ਆਪਣੀ ਮਾਂ ਉਤੇ ਲਿਖ ਰਿਹਾ ਹੋਵੇ - ਦਿਲ ਦੀ ਨਰਮ. ਆਪਣੇ ਹਰ ਬੱਚੇ ਦੇ ਦਰਦ ਦੁੱਖ ਨੂੰ ਮਹਿਸੂਸਦੀ, ਹਰ ਵੇਲੇ ਦਾਤਾਂ ਵੰਡਦੀ, ਪਰ ਪਿਆਰ ਬਿਨਾ ਕੁਝ ਮੰਗਦੀ ਨਹੀਂ, ਜਿਸ ਨਾਲ ਬਿਨਾ ਕੋਸ਼ਿਸ਼ ਕੀਤਿਆਂ ਮਨੁੱਖ ਦੀ ਅਟੁੱਟ ਸਾਂਝ ਜੁੜ ਜਾਂਦੀ ਹੈ। ਜਾਂ ਜਿਵੇਂ ਕੋਈ ਆਪਣੀ ਆਤਮਾ ਉਤੇ ਲਿਖ ਰਿਹਾ ਹੋਵੇ - ਜੋ ਬੜੀ ਦੂਰ ਦਿਸਦੀ ਹੈ. ਪਰ ਹੈ ਕਿੰਨੀ ਨੇੜੇ, ਤੇ ਜਿਸ ਤੋਂ ਟੁੱਟਾ ਹੋਇਆ ਮਨੁੱਖ ਪੱਤਰ-ਹੀਣ ਤੇ ਰਸ-ਹੀਣ ਰੁੱਖ ਵਾਂਗ ਲੱਗਦਾ ਹੈ. ਸੁੱਕਾ ਸੁੱਕਾ, ਰੁੱਖਾ ਰੁੱਖਾ, ਟੁੰਡਾ ਤੇ ਟੇਢਾ. ਆਕੜਿਆ ਹੋਇਆ, ਬੇਛਾਂਵਾ ਤੇ ਖ਼ੁਸ਼ਬੂ-ਹੀਣ! ਹਾਂ, ਹਾਂ. ਇਕ ਅਜੇਹੀ ਜਾਗੀ ਹੋਈ, ਰਸ-ਭਿੰਨੀ ਤੇ ਸੁੱਚੀ ਆਤਮਾ ਕਿ ਜਿਸ ਤੋਂ ਜਿੰਨਾ ਤੁਸੀਂ ਦੂਰ ਭੱਜੋ, ਓਨਾ ਹੀ ਇਹ ਤੁਹਾਡੀ ਸਮੁੱਚੀ ਹੋਂਦ ਦਾ ਪਿੱਛਾ ਕਰਦੀ ਹੈ।

ਗੁਰੂ ਨਾਨਕ ਦਾ ਜਨਮ ਹਿੰਦੋਸਤਾਨ ਦੇ ਉਸ ਭਾਗ ਵਿਚ ਹੋਇਆ ਜਿਹੜਾ ਦੋ ਹਜ਼ਾਰ ਵਰ੍ਹੇ ਤੋਂ ਵੀ ਵੱਧ ਇਸ ਦੇਸ਼ ਉਤੇ ਪਰਦੇਸੀ ਹੱਲਿਆਂ ਦਾ ਬੂਹਾ ਰਿਹਾ ਹੈ। ਈਸਾ ਤੋਂ ਵੀ ਪਹਿਲਾਂ ਮਿਸਰੀਆਂ ਨੇ ਇਸ ਉਤੇ ਹੱਲਾ ਕੀਤਾ, ਫਿਰ ਲਿਥੀਅਨਾਂ. ਤਾਤਾਰੀਆਂ ਤੇ ਈਰਾਨੀਆਂ ਨੇ। ਯੂਨਾਨ ਦੇ ਮਹਾਨ ਸਿਕੰਦਰ ਨੇ ਇਸ ਦੇ ਇਕ ਭਾਗ ਨੂੰ ਜਿੱਤਿਆ। ਪੰਜਾਂ ਪਾਣੀਆਂ ਦੇ ਇਸ ਮਹਾਨ ਦੇਸ਼ ਨੇ ਹਰ ਹੱਲੇ ਨੂੰ ਆਪਣੇ ਸੀਨੇ ਉਤੇ ਝੱਲਿਆ ਤੇ ਕਈ ਵੇਰ ਇਨ੍ਹਾਂ ਦਾ ਅਜੇਹਾ ਕਰਾਰਾ ਉੱਤਰ ਦਿਤਾ ਜਿਸ ਦਾ ਅਨੁਮਾਨ ਵੈਰੀ ਦੇ ਸੁਪਨੇ ਵਿਚ ਵੀ ਨਹੀਂ ਸੀ। ਕੋਈ ਵੀ ਜੇਤੂ-ਤਾਕਤ ਇਥੇ ਬਹੁਤਾ ਚਿਰ ਨਹੀਂ ਟਿਕ ਸਕੀ ਅਤੇ ਇਸਦੀ ਮਹਿੰਜੋਦਾਰੋ ਤੇ ਹੜੱਪਾ ਦੀ ਤਹਿਜ਼ੀਬ, ਅੱਜ ਦੀਆਂ ਖੋਜਾਂ ਅਨੁਸਾਰ, ਸੰਸਾਰ ਦੀਆਂ ਉਸ ਸਮੇਂ ਦੀਆਂ ਬਹੁਤੀਆ ਸਭਿਅਤਾਵਾਂ ਤੋਂ ਚੋਖੀ ਉੱਨਤੀ ਕਰ ਚੁਕੀ ਸੀ। ਇਸ ਭਾਗ ਦੇ ਲੋਕ ਨਾ ਕੇਵਲ ਯੁੱਧ ਦੇ ਹੁਨਰ ਵਿਚ ਹੀ ਪਰਬੀਨ ਸਨ. ਸਗੋਂ ਸ਼ਾਂਤੀ ਦੇ ਹੁਨਰਾਂ ਤੇ ਜੀਵਨ ਨੂੰ ਰੱਜ ਕੇ ਮਾਣਨ ਦੇ ਵੀ ਸ਼ੌਕੀਨ ਸਨ। ਆਰੀਆਂ ਨੇ ਜਿਵੇਂ ਰਿੱਗ ਵੇਦ ਵਿਚ ਇਥੋਂ ਦੀ ਕੁਦਰਤ ਤੇ ਇਥੋਂ ਦੇ ਮਰਦ-ਤੀਵੀਆਂ ਦੀ ਸੁੰਦਰਤਾ ਤੇ ਆਜ਼ਾਦ ਰੁਚੀਆਂ ਨੂੰ ਸਲਾਹਿਆ ਹੈ, ਉਸਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਇਥੋਂ ਦੀ ਤਹਿਜ਼ੀਬ ਕਿੰਨੀ ਉੱਨਤ ਹੋ ਚੁਕੀ ਸੀ।

ਹੁਨਰਾਂ ਨੇ ਉਨਤੀ ਕੀਤੀ ਤੇ ਕਈ ਧਰਮ ਇਥੇ ਵਧੇ ਫੁਲੇ। ਸ੍ਰੀ ਕ੍ਰਿਸ਼ਨ ਨੇ ਮਹਾਂਭਾਰਤ ਦੇ ਯੁੱਧ ਸਮੇਂ, ਗੀਤਾ ਦਾ ਉਚਾਰਣ ਵੀ ਇਥੇ ਹੀ ਕੀਤਾ। ਬੁੱਧ ਧਰਮ

ਨੇ ਤਾਂ ਆਪਣਾ ਪਰਭਾਵ ਇਥੇ ਐਨਾ ਪਾਇਆ ਕਿ ਤਕਸ਼ਿਲਾ ਦਾ ਮਹਾਨ ਵਿਸ਼ਵਵਿਦਿਆਲਾ ਸਾਰੇ ਭਾਰਤ ਲਈ ਜਿਵੇਂ ਇਕ ਤੀਰਥ-ਸਥਾਨ ਬਣ ਗਿਆ। ਇਸੇ ਰਾਹੋਂ ਬੁੱਧ ਮੱਤ ਕਸ਼ਮੀਰ, ਤਿੱਬਤ ਤੇ ਅਫਗਾਨਿਸਤਾਨ ਵਿਚ ਫੈਲਿਆ। ਰੂਪ-ਕਲਾ ਦੀ ਗੰਧਾਰ-ਧਾਰਾ ਦਾ ਵਿਕਾਸ ਵੀ ਇਥੇ ਹੀ ਹੋਇਆ। ਪ੍ਰਸਿਧ ਸੰਸਕ੍ਰਿਤ ਵਿਆਕਰਣੀ, ਪਾਣਨੀ ਵੀ ਤਕਸ਼ਿਲਾ ਦੇ ਨੇੜੇ ਦਾ ਹੀ ਜੰਮ-ਪਲ ਸੀ। ਵੇਦਿਕ ਸੰਸਕ੍ਰਿਤ ਨਾਲ ਪੰਜਾਬੀ ਦੀ ਨੇੜ ਦਸਦੀ ਹੈ ਕਿ ਪੰਜਾਬੀ ਉੱਤਰੀ ਭਾਰਤ ਦੀਆਂ ਸਭ ਬੋਲੀਆਂ ਤੋਂ ਵਧੇਰੇ ਪੁਰਾਣੀ ਤੇ ਅਮੀਰ ਹੈ। ਹੁਣ ਤਾਂ ਖੋਜੀਆਂ ਨੇ ਇਹ ਵੀ ਸਿੱਧ ਕਰ ਦਿਤਾ ਹੈ ਕਿ ਉਰਦੂ ਵੀ ਪਹਿਲਾਂ ਪਹਿਲ ਪੰਜਾਬੀ ਦੇ ਪਿੰਡੇ ਉਤੇ ਹੀ ਉਸਾਰੀ ਗਈ ਸੀ।[1]

ਪਰ ਅਫ਼ਸੋਸ, ਕਿ ਜਦੋਂ ਕਦੀ ਵੀ ਪੰਜਾਬ ਨੇ ਕਿਸੇ ਜਰਵਾਣੇ ਅਗੇ ਹਥਿਆਰ ਸੁੱਟੇ, ਸਾਰਾ ਭਾਰਤ ਹੀ ਜਿਵੇਂ ਉਸ ਦੇ ਪੈਰਾਂ ਵਿਚ ਆਣ ਡਿੱਗਾ। ਇਹ ਕੋਈ ਨਿਪਟ ਇਤਿਹਾਸ ਦਾ ਮਨ-ਤ੍ਰੰਗ ਹੀ ਨਹੀਂ ਕਿ ਹਿੰਦੋਸਤਾਨ ਨੂੰ ਜਿੱਤਣ ਲਈ ਲੜੀਆਂ ਗਈਆਂ ਬਹੁਤੀਆਂ ਨਿਰਣਾਇਕ ਲੜਾਈਆਂ ਪਾਣੀਪਤ ਦੇ ਮੈਦਾਨ ਉਤੇ ਹੀ ਲੜੀਆਂ ਗਈਆਂ। ਜਿਹੜਾ ਇਥੇ ਹਾਰ ਗਿਆ ਉਸਨੇ ਸਮੁਚੇ ਹਿੰਦੋਸਤਾਨ ਨੂੰ ਵੀ ਨਾਲ ਹੀ ਹਰਾ ਦਿਤਾ। ਇਉਂ ਹੀ ਲਗਭਗ ਸੰਨ 1000 ਈਸਵੀ ਵਿਚ ਹੋਇਆ। ਮਹਿਮੂਦ ਗ਼ਜ਼ਨਵੀ ਤੇ ਰਾਜਾ ਅਨੰਗਪਾਲ ਦੇ ਯੁੱਧ ਵਿਚ ਜੋ 1010 ਈਸਵੀ ਵਿਚ ਲੜਿਆ ਗਿਆ, ਅਨੰਗਪਾਲ ਨੂੰ ਲੱਕ ਤੋੜਵੀਂ ਹਾਰ ਹੋਈ। ਇਸ ਤੋਂ ਪਿਛੋਂ ਤਾਂ ਪਠਾਣਾਂ, ਮੁਗਲਾਂ, ਤੁਰਕਾਂ, ਈਰਾਨੀਆਂ, ਤਾਤਾਰੀਆਂ ਆਦਿ ਲਈ ਹਿੰਦੋਸਤਾਨ ਇਕ ਸਸਤਾ ਜਿਹਾ ਸ਼ਿਕਾਰ ਬਣ ਗਿਆ। ਲਗਭਗ ਪੰਜ ਸੌ ਵਰ੍ਹੇ ਇਉਂ ਹੀ ਬੀਤ ਗਏ, ਪਰ ਕੋਈ "ਮਰਦ ਕਾ ਚੇਲਾ" ਅਜਿਹਾ ਨਾ ਉਠਿਆ, ਜਿਸ ਦੇ ਨਾਮ ਉਤੇ ਪੰਜਾਬ ਜਾਂ ਉੱਤਰੀ ਭਾਰਤ ਨੂੰ ਗੌਰਵ ਹੋ ਸਕੇ। ਕਬੀਰ ਦਾ ਨਾਮ ਕੁਝ ਧੁੰਮਿਆ, ਪਰ ਕਬੀਰ ਇਸ ਸੰਸਾਰ ਦੀ ਗੱਲ ਨਹੀਂ ਸੀ ਕਰਦਾ, ਸਗੋਂ ਅਗੋਂ ਆਉਂਦੇ ਦੀ, ਭਾਵੇਂ ਉਸਨੇ ਹਿੰਦੂ-ਮੁਸਲਿਮ ਏਕਤਾ ਤੇ ਛੂਆਛਾਤ ਦੇ ਵਿਰੁਧ ਪ੍ਰਭਾਵਸ਼ਾਲੀ ਪਰਚਾਰ ਕੀਤਾ। ਪਰ ਜਦੋਂ ਗੁਰੂ ਨਾਨਕ ਦਾ ਜਨਮ ਹੋਇਆ, ਤਾਂ ਨਾ ਕੇਵਲ ਭਾਰਤ ਦੀ ਸਮੁੱਚੀ ਆਤਮਾ ਨੂੰ ਹੀ ਹਲੂਣਾ ਵੱਜਾ ਸਗੋਂ ਨਾਲ ਹੀ ਇਕ ਨਵੇਂ ਸਮਾਜ ਦਾ ਵੀ ਜਨਮ ਹੋਇਆ। ਜੀਵਨ ਮੁੜ ਕੇ ਉਹ ਨਾ ਰਿਹਾ ਜੋ ਕਦੀ ਪਹਿਲਾਂ ਸੀ। ਮਨੁੱਖ ਦੀ ਨਾ ਕੇਵਲ ਆਤਮਾ ਹੀ ਭਰਪੂਰ ਹੋ ਜਾਗੀ, ਸਗੋਂ ਉਸ ਦੇ ਵਿਹਾਰਕ ਜੀਵਨ ਵਿਚ ਵੀ ਇਕ ਇਨਕਲਾਬੀ ਮੋੜ ਆ ਗਿਆ।

ਇਥੇ ਇਹ ਦੱਸ ਦੇਣਾ ਉਚਿਤ ਹੋਵੇਗਾ ਕਿ ਮਹਿਮੂਦ ਗਜਨਵੀ ਤੋਂ ਲੈ ਕੇ ਇਬਰਾਹੀਮ ਲੋਧੀ ਤਕ (ਜਿਸ ਤੋਂ ਬਾਬਰ ਨੇ ਹਿੰਦੋਸਤਾਨ ਦਾ ਤਖ਼ਤ ਜਿੱਤਿਆ) ਮੁਸਲਮਾਨ ਬਾਦਸ਼ਾਹ ਆਪਣੀ ਨਿੱਜੀ ਲੁੱਟ ਖਸੁੱਟ ਤੇ ਹੋਰ ਪਾਪਾਂ ਉਪਰ ਪਰਦਾ

---

1. "ਪੰਜਾਬ ਮੇਂ ਉਰਦੂ", ਕ੍ਰਿਤ ਮਹਿਮੂਦ ਸੇਰਾਨੀ।

ਪਾਉਣ ਲਈ ਆਪਣੀ ਹਿੰਦੂ ਪਰਜਾ ਨੂੰ ਮੁਸਲਮਾਨ ਬਣਾਉਣ ਦੇ ਕਈ ਉਚੇਚੇ ਜਤਨ ਕਰਦੇ ਰਹੇ, ਤਾਂ ਜੋ ਮੁਸਲਮਾਨ ਭਾਈਚਾਰੇ ਵਿਚ ਉਨ੍ਹਾਂ ਦਾ ਆਦਰ ਸਤਿਕਾਰ ਬਣਿਆ ਰਹੇ। ਇਸ ਕੰਮ ਲਈ ਤਲਵਾਰ ਵੀ ਵਰਤੀ ਗਈ, ਰਾਜਸੀ ਦਾਬਾ ਵੀ, ਧਨ ਦਾ ਲਾਲਚ ਵੀ ਤੇ ਇਸਲਾਮ ਦੀ ਮਨੁੱਖੀ ਬਰਾਬਰੀ ਦੀ ਸਿਖਿਆ ਦਾ ਸਮਾਜਕ ਹਥਿਆਰ ਵੀ। ਪਰ ਅਨੇਕਾਂ ਲੋਕਾਂ ਨੇ ਧਰਮ ਭਾਵੇਂ ਵਟਾ ਲਿਆ, ਪਰ ਨਾ ਹੀ ਉਨ੍ਹਾਂ ਦੀ ਪੁਰਾਣੀ ਆਤਮਾ ਬਦਲੀ, ਤੇ ਨਾ ਹੀ ਉਨ੍ਹਾਂ ਨੇ ਕਿਸੇ ਨਵੇਂ ਸਮਾਜ ਨੂੰ ਹੀ ਜਨਮ ਦਿਤਾ। ਪੁਰਾਣੇ ਵਹਿਮਾਂ ਨੇ ਨਵਿਆਂ ਵਹਿਮਾਂ ਵਿਚ ਰਲ ਕੇ ਸਮਾਜ ਨੂੰ ਹੋਰ ਵੀ ਅਧੋਗਤੀ ਵਲ ਧੱਕ ਦਿਤਾ। ਧਰਮ ਰਾਜਨੀਤੀ ਦਾ ਹੱਥਠੋਕਾ ਬਣ ਗਿਆ ਤੇ ਧਰਮ ਦਾ ਵਟਾਣਾ ਸਰੀਰ ਨੂੰ, ਨਾ ਕਿ ਆਤਮਾ ਨੂੰ ਪਰਫੁਲਤ ਕਰਨ ਦਾ ਇਕ ਬਹਾਨਾ ਬਣ ਗਿਆ। ਇਉਂ ਹੁਣ ਧਰਮ ਕੁਝ ਕੁ ਮੰਤਰਾਂ, ਮੁਹਾਵਰਿਆਂ ਤੇ ਰਸਮੀ ਪੂਜਾ ਪਾਠ ਜਾਂ ਨਮਾਜ਼-ਰੋਜ਼ੇ ਤੋਂ ਛੁਟ ਹੋਰ ਕੁਝ ਵੀ ਨਹੀਂ ਸੀ ਰਿਹਾ। ਰਾਜਸੀ ਗੁਲਾਮੀ ਇੱਕ ਲਾਅਨਤ ਸੀ ਪਰ ਇਸ ਤੋਂ ਵੀ ਵਧੀਕ ਮੰਦੀ ਗੱਲ ਸੀ : ਆਤਮਕ ਨਿਰਬਲਤਾ ਅਤੇ ਮਨੁੱਖ ਦੇ ਅੰਦਰਲੇ ਦਾ ਤਾਰ-ਤਾਰ ਹੋ ਜਾਣਾ, ਜਿਸ ਨਾਲ ਭਾਰਤ ਦਾ ਮਨੁੱਖ ਇਉਂ ਸਮਝਦਾ ਸੀ ਜਿਵੇਂ ਉਸ ਲਈ ਸਾਡੀ ਇਸ ਸੁਹਾਵਣੀ ਧਰਤੀ ਉਤੇ ਕੋਈ ਟੀਚਾ ਪੂਰਾ ਕਰਨ ਵਾਲਾ ਹੈ ਹੀ ਨਹੀਂ। ਉਹ ਤਾਂ ਆਪਣਾ "ਅੱਗਾ" ਸਵਾਰਨ ਦੀ ਫਿਕਰ ਵਿਚ ਸੀ। ਇਸ ਅਸਾਰ ਸੰਸਾਰ ਤੋਂ ਤਾਂ ਉਹ ਮੁਕਤ ਹੋ ਕੇ ਹੀ ਰੱਬ ਦੇ ਸੁਰਗ ਨੂੰ ਪਾ ਸਕਦਾ ਸੀ। ਬੰਗਾਲ ਵਿਚ ਚੈਤੰਨਯ ਮੁਨੀ, ਮਹਾਰਾਸ਼ਟਰ ਵਿਚ ਨਾਮਦੇਵ, ਵਲਭਾਚਾਰੀਆ ਦਖਣ ਵਿਚ ਤੇ ਮੀਰਾ ਬਾਈ, ਕਬੀਰ ਤੇ ਰਵਿਦਾਸ ਉੱਤਰੀ ਭਾਰਤ ਵਿਚ ਇਹੀ ਪਰਚਾਰ ਕਰ ਰਹੇ ਸਨ ਕਿ ਭਾਵੇਂ ਹਿੰਦੂ ਮੁਸਲਮਾਨ ਦਾ ਰੱਬ ਇੱਕ ਹੈ ਜਿਸ ਦੇ ਸਾਹਮਣੇ ਜਾਤ-ਜਨਮ ਦੀ ਪੁੱਛ ਕੋਈ ਨਹੀਂ ਤਾਂ ਵੀ ਉਸਨੂੰ ਪਾਉਣ ਲਈ ਤੇ ਆਵਾਗਵਣ ਤੇ ਪਿਛੇ ਕੀਤੇ ਕਰਮਾਂ ਦੀ ਫਾਹੀ ਤੋਂ ਛੁਟਣ ਲਈ ਸੰਸਾਰ ਦਾ ਤਿਆਗ ਤੇ ਕੇਵਲ ਬ੍ਰਹਮ ਜਾਂ ਉਸ ਦੇ ਅਵਤਾਰਾਂ ਦਾ ਸਿਮਰਨ ਹੀ ਮਨੁੱਖ ਦਾ ਕਰਤਵ ਹੈ। ਅਜੇਹੀ ਹਾਲਤ ਵਿਚ ਸਮਾਜ ਨੂੰ ਉਚਿਆਉਣ, ਸ਼ੁੱਧ ਕਰਨ ਜਾਂ ਉਸ ਨਾਲ ਘੋਲ ਕਰਨ ਦਾ ਤਾਂ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ।

ਈਸਾ ਤੋਂ ਛੇ ਸਦੀਆਂ ਪਹਿਲਾਂ ਗੌਤਮ ਬੁੱਧ ਨੇ ਵੀ ਧਰਮ ਨੂੰ ਵਹਿਮਾਂ-ਭਰਮਾਂ ਦੇ ਜਾਲ ਤੋਂ ਮੁਕਤ ਕਰ ਕੇ ਤੇ ਆਪਣੀ ਤ੍ਰਿਸ਼ਨਾ ਨੂੰ ਅਸ਼ਟਾਂਗ-ਮਾਰਗ ਰਾਹੀਂ ਸਿਧਾਅ ਕੇ ਮਨੁੱਖ ਨੂੰ ਨਿਰਵਾਣ ਪ੍ਰਾਪਤੀ ਦਾ ਰਾਹ ਦਰਸਾਇਆ ਸੀ। ਭਾਵੇਂ ਉਨ੍ਹਾਂ ਰੱਬ ਜਾਂ ਰੂਹ ਦੀ ਹੋਂਦ ਤੋਂ ਇਨਕਾਰ ਹੀ ਕੀਤਾ ਸੀ, ਨਾਲੇ ਵਹਿਮ-ਪੂਜਾ, ਦੇਵੀ-ਦੇਵਤਿਆਂ ਦੀ ਮਨੌਤ ਤੇ ਉਨ੍ਹਾਂ ਨੂੰ ਦਿਤੀਆਂ ਜਾਂਦੀਆਂ ਕੁਰਬਾਨੀਆਂ ਦੀ ਵਿਰੋਧਤਾ ਕੀਤੀ ਸੀ, ਨਾਲੇ ਜਾਤ-ਪਾਤ ਦੀ ਤੇ ਮਾਤ-ਬੋਲੀ, ਨਾ ਕਿ ਦੇਵ-ਬੋਲੀ (ਸੰਸਕ੍ਰਿਤ) ਰਾਹੀਂ ਆਪਣੀ ਸਾਰੀ ਸਿੱਖਿਆ ਦਿਤੀ ਸੀ, ਅਤੇ ਅਹਿੰਸਾ ਤੇ ਸ਼ਾਂਤੀ ਦਾ ਪਰਚਾਰ ਸਾਰੇ ਦੇਸ਼ ਵਿਚ ਫੈਲਾ ਦਿਤਾ ਸੀ ਤਾਂ ਵੀ ਇਸਲਾਮ ਦੇ ਹਥਿਆਰਬੰਦ ਹੱਲੇ ਦਾ ਟਾਕਰਾ ਬੁੱਧ ਧਰਮ ਕਿਵੇਂ ਕਰਦਾ? ਨਾਲੰਦਾ ਯੂਨੀਵਰਸਿਟੀ ਦੇ ਯਾਰਾਂ

ਹਜ਼ਾਰ ਬੋਧੀ ਵਿਦਵਾਨ ਬਖ਼ਤਿਆਰ ਖਿਲਜੀ ਦੇ ਹੱਲੇ ਵੇਲੇ ਗੰਗਾ ਵਿਚ ਡੁੱਬ ਕੇ ਮਰ ਗਏ, ਪਰ ਉਨ੍ਹਾਂ ਪਰਦੇਸੀ ਜਰਵਾਣੇ ਦੇ ਵਿਰੁੱਧ ਹਥਿਆਰ ਚੁੱਕਣ ਤੋਂ ਇਨਕਾਰ ਕਰ ਦਿਤਾ ਸੀ।

ਅਜੇਹੇ ਭੀੜਾ ਦੇ ਸਮੇਂ ਗੁਰੂ ਨਾਨਕ ਦਾ ਅਵਤਾਰ ਰਾਇਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ) ਵਿਚ ਵੈਸਾਖ ਸੰਮਤ 1526 (1469 ਈਸਵੀ) ਨੂੰ ਹੋਇਆ, ਭਾਵੇਂ ਉਨ੍ਹਾਂ ਦਾ ਜਨਮ ਦਿਨ ਅੱਜਕਲ੍ਹ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਗੁਰੂ ਨਾਨਕ ਦਾ ਜਨਮ ਇਕ ਕੱਟੜ ਸਨਾਤਨੀ ਹਿੰਦੂ ਦੇ ਘਰ ਹੋਇਆ ਪਰ ਉਹ ਛੇਤੀ ਹੀ ਆਪਣੇ ਆਲੇ ਦੁਆਲੇ ਦੇ ਪ੍ਰਭਾਵਾਂ ਤੋਂ ਉਚੇ ਉਠ ਗਏ। ਉਨ੍ਹਾਂ ਦਾ ਜਨਮ ਪੰਜਾਬ ਵਿਚ ਹੋਇਆ, ਪਰ ਉਨ੍ਹਾਂ ਆਪਣੀ ਬਾਣੀ ਵਿਚ "ਪੰਜਾਬ" ਦਾ ਸ਼ਬਦ ਕਦੀ ਨਹੀਂ ਵਰਤਿਆ, ਹਿੰਦੋਸਤਾਨ ਦਾ ਵਰਣਨ ਭਾਵੇਂ ਕੀਤਾ ਹੈ। ਮਹਾਤਮਾ ਬੁੱਧ ਵਾਂਗ ਹੀ ਉਨ੍ਹਾਂ ਆਪਣਾ ਸੁਨੇਹਾ ਲੋਕਾਂ ਦੀ ਬੋਲੀ ਵਿਚ ਪਰਗਟ ਕੀਤਾ, ਨਾ ਕੇਵਲ ਆਪਣੀ ਮਾਤ-ਭਾਸ਼ਾ, ਪੰਜਾਬੀ ਵਿਚ, ਸਗੋਂ ਇਕ ਅਜੇਹੀ ਸਾਧ-ਭਾਸ਼ਾ ਵਿਚ ਜਿਹੜੀ ਉਸ ਵੇਲੇ ਸਾਰੇ ਉੱਤਰੀ ਭਾਰਤ ਵਿਚ ਸਮਝੀ ਜਾਂਦੀ ਸੀ। ਉਨ੍ਹਾਂ ਨਾ ਕੇਵਲ ਭਾਰਤ, ਸਗੋਂ ਲੰਕਾ, ਬਗਦਾਦ, ਮੱਕਾ, ਤਿੱਬਤ, ਅਫਗਾਨਿਸਤਾਨ ਤੇ ਮੱਧ-ਏਸ਼ੀਆ ਦਾ ਵੀ ਤੀਹ ਸਾਲ ਪੈਦਲ ਤੁਰ ਕੇ ਰਟਨ ਕੀਤਾ। ਤੇ ਉਨ੍ਹਾਂ ਦਾ ਸਾਥੀ ਇਸ ਲੰਮੇ ਤੇ ਔਖੇ ਸਫਰ ਵਿਚ ਬਹੁਤੀ ਵੇਰ ਇਕ ਮੁਸਲਮਾਨ ਮਰਾਸੀ, ਮਰਦਾਨਾ ਹੀ ਸੀ। 69 ਵਰ੍ਹੇ ਤੋਂ ਪਿਛੋਂ ਜਦ ਉਹ ਜੋਤੀ ਜੋਤ ਸਮਾਏ ਤਾਂ ਉਨ੍ਹਾਂ ਨੂੰ ਹਿੰਦੂ ਤੇ ਮੁਸਲਮਾਨ ਦੋਵੇਂ ਇਕ-ਸਮਾਨ ਪੂਜ ਰਹੇ ਸਨ। ਤੇ ਉਨ੍ਹਾਂ ਰਾਹੀਂ ਇਕ ਨਵੀਂ ਵਿਚਾਰਧਾਰਾ ਨੂੰ ਜਨਮ ਮਿਲ ਚੁਕਾ ਸੀ : ਹਿੰਦੂ ਤੇ ਮੁਸਲਮਾਨ, ਨੀਚ ਤੇ ਊਚ, ਅਮੀਰ ਤੇ ਗ਼ਰੀਬ, ਕਾਲਾ ਤੇ ਗੋਰਾ, ਨਹੀਂ ਨਹੀਂ, ਸਾਰੀ ਕਾਇਨਾਤ ਇਕੋ ਧਾਗੇ ਵਿਚ ਪਰੁੱਚੀ ਹੋਈ ਹੈ ਤੇ ਸੰਸਾਰ ਦਾ ਜੀਵਨ ਜੀਊਣਾ ਤੇ ਉਸਨੂੰ ਉਚਿਆਣਾ ਸਾਡਾ ਇਓਂ ਹੀ ਧਰਮ ਹੈ, ਜਿਉਂ ਆਪਣੀ ਆਤਮਾ ਨੂੰ ਜਗਾਣਾ ਤੇ ਪਵਿਤ੍ਰ ਕਰਨਾ।

ਗੁਰੂ ਨਾਨਕ ਮਾਰਟਨ ਲੂਥਰ ਦੇ ਸਮਕਾਲੀ ਸਨ, ਪਰ ਉਹ ਕੇਵਲ ਸੁਧਾਰਕ ਹੀ ਨਹੀਂ ਸਨ, ਉਨ੍ਹਾਂ ਇਕ ਨਵੇਂ ਸਮਾਜ ਦੀ ਵੀ ਨੀਂਹ ਰਖੀ। ਉਹ ਮਹਾਨ ਅੰਗਰੇਜ਼ੀ ਸਾਹਿਤਕਾਰ ਸ਼ੈਕਸਪੀਅਰ ਦੇ ਵੀ ਸਮਕਾਲੀ ਸਨ, ਪਰ ਉਸ ਵਾਂਗ ਉਹ ਮਨੁੱਖ ਦੀਆਂ ਚੰਮ-ਭੁੱਖਾਂ ਤੇ ਤ੍ਰਿਸ਼ਨਾਵਾਂ ਉਤੇ ਹੀ ਨਹੀਂ ਸਨ ਲਿਖਦੇ ਸਗੋਂ ਉਸ ਦੇ ਅੰਦਰਲੇ ਦੀ ਭੁੱਖ ਤੇ ਉਸ ਦੀ ਤ੍ਰਿਪਤੀ ਨੂੰ ਰੂਪਮਾਨ ਵੀ ਕਰਦੇ ਸਨ। ਹਜ਼ਰਤ ਮੁਹੰਮਦ ਵਾਂਗ ਉਨ੍ਹਾਂ ਸਮਾਜ ਵਿਚ ਸਮਾਨਤਾ ਤੇ ਬਰਾਬਰੀ ਦਾ ਪਰਚਾਰ ਕੀਤਾ ਪਰ ਕੇਵਲ ਆਪਣੀ ਉੱਮਤ ਜਾਂ ਜਾਤ ਲਈ ਹੀ ਨਹੀਂ, ਸਗੋਂ ਸਮੁੱਚੀ ਮਨੁੱਖਤਾ ਦੀ ਬਰਾਬਰੀ ਲਈ। ਯਸੂ ਮਸੀਹ ਵਾਂਗ ਉਹ ਪਿਆਰ ਦੇ ਅਵਤਾਰ ਸਨ, ਪਰ ਉਨ੍ਹਾਂ ਦਾ ਨਿਸਚਾ ਸੀ ਕਿ ਹਰੇਕ ਨੂੰ ਆਪਣੀ ਮੁਕਤੀ ਲਈ ਆਪ ਸੂਲੀ ਉਤੇ ਚੜ੍ਹਨਾ ਪੈਂਦਾ ਹੈ, ਕਿਸੇ ਹੋਰ ਦੀ ਸਿਫਾਰਸ਼ ਉਸਦਾ ਪਾਰ-ਉਤਾਰਾ ਨਹੀਂ ਕਰ ਸਕਦੀ।

ਗੁਰੂ ਨਾਨਕ ਨੇ ਪੈਗੰਬਰੀ ਦਾ ਦਾਅਵਾ ਨਹੀਂ ਕੀਤਾ, ਭਾਵੇਂ ਉਨ੍ਹਾਂ ਨੂੰ ਅਵਤਾਰ ਜਾਣ ਕੇ ਪੂਜਿਆ ਜਾਂਦਾ ਹੈ। ਉਨ੍ਹਾਂ ਦਾ ਵਿਚਾਰ ਸੀ ਕਿ ਜਨਮ-ਮਰਨ ਤੋਂ ਰਹਿਤ ਪਰਮੇਸ਼ਰ ਕਦੀ ਅਵਤਾਰ ਨਹੀਂ ਧਾਰਦਾ। ਉਨ੍ਹਾਂ ਕਿਸੇ ਕਰਾਮਾਤ ਦਾ ਦਾਅਵਾ ਨਹੀਂ ਕੀਤਾ ਸਗੋਂ ਆਖਿਆ ਕਿ ਬਿਨਾਂ ਗੁਰੂ ਦੀ ਸੰਗਤ ਤੇ ਬਾਣੀ ਤੋਂ ਉਨ੍ਹਾਂ ਪਾਸ ਹੋਰ ਕੋਈ ਕਰਾਮਾਤ ਨਹੀਂ। ਮਨੁੱਖ ਦੇ ਮਨ ਤੇ ਆਤਮਾ ਨੂੰ ਬਦਲ ਕੇ ਉਸਨੂੰ ਦੇਵਤਾ ਬਣਾ ਦੇਣਾ ਜੋ ਸੰਸਾਰ ਉਤੇ ਹੀ ਵਿਚਰਦਾ, ਪਰ ਆਪਣੇ ਆਪ ਲਈ ਨਹੀਂ, ਸਗੋਂ ਸਮਾਜ ਲਈ ਜੀਊਂਦਾ ਤੇ ਜੂਝਦਾ ਹੈ, ਇਹ ਹੀ ਗੁਰੂ ਨਾਨਕ ਦੀ ਕਰਾਮਾਤ ਸੀ।

# 1
# ਨਾ ਕੋ ਹਿੰਦੂ ਨਾ ਮੁਸਲਮਾਨ

- ਗੁਰੂ ਨਾਨਕ

ਜਦੋਂ ਨਾਨਕ ਜਨਮਿਆ ਤਾਂ ਉਸ ਦੀ ਦਾਈ ਦੌਲਤਾਂ ਨੇ ਲੋਕਾਂ ਨੂੰ ਦਸਿਆ ਕਿ ਨਾਨਕ ਇਕ ਸਿਆਣੇ ਮਨੁੱਖ ਵਾਂਗ ਮੁਸਕ੍ਰਾਉਂਦਾ ਸੀ। ਪਰਮੇਸ਼ਰ ਦੇ ਪਿਆਰਿਆਂ ਨੇ ਤਾਂ ਆਖਦੇ ਹਨ, ਇਸ ਸਮੇਂ ਅਕਾਸ਼ ਵਿਚ ਕੋਈ ਮੁਗਧ ਕਰ ਦੇਣ ਵਾਲੀ ਅਨਹਤ ਧੁਨੀ ਦਾ ਅਲਾਪ ਗੂੰਜਦਾ ਸੁਣਿਆ। ਖ਼ਾਨਦਾਨ ਦੇ ਪਰੋਹਤ ਹਰਦਿਆਲ ਨੇ ਜਦ ਨਾਨਕ ਦਾ ਚੰਨ-ਮੱਥਾ ਵੇਖਿਆ ਤਾਂ ਦੋਵੇਂ ਹੱਥ ਜੋੜ ਕੇ ਉਸ ਅਗੇ ਨਮਸਕਾਰ ਕੀਤੀ ਤੇ ਉਸ ਦੀ ਜਨਮ-ਪਤ੍ਰੀ ਵੇਖ ਕੇ ਆਖਿਆ, "ਇਸ ਮਹਾਂਪੁਰਖ ਦੇ ਸਿਰ ਉਤੇ ਛੱਤਰ ਝੁੱਲੇਗਾ ਤੇ ਹਿੰਦੂ ਤੇ ਮੁਸਲਮਾਨ ਦੋਵੇਂ ਇਸਦੀ ਜੈ ਜੈਕਾਰ ਕਰਨਗੇ। ਇਥੋਂ ਤਕ ਕਿ ਪਸ਼ੂ, ਪੰਛੀ ਤੇ ਬਨਰਾਇ ਵੀ ਇਸ ਦਾ ਨਾਉਂ ਲੈਂਦਿਆਂ ਆਪਣੀ ਪਸ਼ੂ ਬਿਰਤੀ ਤੇ ਜੜ੍ਹਤਾ ਨੂੰ ਤਿਆਗ ਦੇਣਗੇ!"

ਨਿੱਕੀ ਉਮਰ ਵਿਚ ਹੀ ਨਾਨਕ ਜੀ ਨੂੰ ਪੜ੍ਹਨੇ ਪਾਇਆ ਗਿਆ। ਪਹਿਲਾਂ ਇਕ ਹਿੰਦੂ ਪਾਂਧੇ ਪਾਸ, ਜਿਸ ਨੇ ਉਨ੍ਹਾਂ ਨੂੰ ਆਪਣੀ ਬੋਲੀ ਦੀ ਵਰਣਮਾਲਾ ਤੇ ਜ਼ਰੂਰੀ ਹਿਸਾਬ-ਕਿਤਾਬ ਪੜ੍ਹਾਣਾ ਸ਼ੁਰੂ ਕੀਤਾ ਤੇ ਫੇਰ ਇਕ ਮੌਲਵੀ ਪਾਸ ਜੋ ਨਾਨਕ ਜੀ ਨੂੰ ਅਰਬੀ ਤੇ ਫਾਰਸੀ ਦਾ ਗਿਆਨ ਦੇਂਦਾ ਸੀ। ਪਰ ਜਾਪਦਾ ਇਉਂ ਹੈ ਕਿ ਨਾਨਕ ਜੀ ਬਹੁਤਾ ਚਿਰ ਸਕੂਲ ਵਿਚ ਨਹੀਂ ਰਹੇ। ਉਹ ਨਾਲ ਦੇ ਘਣੇ ਜੰਗਲਾਂ ਵਿਚ ਜਾ ਕੇ ਸਾਧੂ-ਮਹਾਤਮਾਵਾਂ ਨਾਲ ਵਿਚਾਰ-ਚਰਚਾ ਕਰਦੇ ਤੇ ਉਨ੍ਹਾਂ ਤੋਂ ਪਰਚਲਿਤ ਧਰਮਾਂ ਦਾ ਗਿਆਨ ਗ੍ਰਹਿਣ ਕਰਦੇ ਰਹਿੰਦੇ। ਤੇ ਜਾਂ ਉਹ ਨਿਰੰਕਾਰ ਦੀ ਭਗਤੀ ਵਿਚ ਗੜੂੰਦ ਰਹਿੰਦੇ। ਇਨ੍ਹਾਂ ਗੱਲਾਂ ਕਰਕੇ ਉਨ੍ਹਾਂ ਦੇ ਮਾਤਾ ਪਿਤਾ ਬੜੇ ਉਦਾਸ ਰਹਿੰਦੇ ਸਨ, ਕਿਉਂਕਿ ਉਹ ਨਾਨਕ ਜੀ ਨੂੰ ਸੰਸਾਰ ਦੇ ਕਾਰ-ਵਿਹਾਰ ਵਿਚ ਸਫਲ ਵੇਖਣਾ ਚਾਹੁੰਦੇ ਸਨ।

ਉਨ੍ਹਾਂ ਦੇ ਬਾਲਪਣ ਦੀਆਂ ਅਨੇਕਾਂ ਸਾਖੀਆਂ ਸ਼ਰਧਾ ਦੀ ਬੋਲੀ ਵਿਚ ਪ੍ਰਸਿੱਧ ਹਨ। ਇਕ ਇਹ ਕਿ ਜਦ ਉਨ੍ਹਾਂ ਨੂੰ ਪਾਂਧੇ ਨੇ "ਊੜਾ ਐੜਾ" ਪੜ੍ਹਾਣਾ ਸ਼ੁਰੂ ਕੀਤਾ ਤਾਂ ਉਨ੍ਹਾਂ ਨੇ ਪਾਂਧੇ ਨੂੰ ਪੁੱਛਿਆ, "ਇਨ੍ਹਾਂ ਦੇ ਅਰਥ ਕੀ ਹਨ?" ਪਾਂਧਾ ਹੈਰਾਨ ਹੋ ਗਿਆ। ਅੱਖਰਾਂ ਦੇ ਕੀ ਅਰਥ ਹੋ ਸਕਦੇ ਹਨ? ਇਨ੍ਹਾਂ ਨਾਲ ਤਾਂ ਕੇਵਲ ਸ਼ਬਦ ਹੀ ਬਣਦੇ ਹਨ। ਪਰ ਨਾਨਕ ਜੀ ਨੇ ਆਖਿਆ, "ਨਹੀਂ! ਹਰ ਅੱਖਰ ਕਿਸੇ ਨਾ ਕਿਸੇ ਰਹੱਸ ਜਾਂ ਭੇਦ ਨੂੰ ਆਪਣੇ ਅੰਦਰ ਛੁਪਾਈ ਬੈਠਾ ਹੈ। 'ਊੜੇ' ਦਾ ਅਰਥ

ਹੈ - ਓਹੀ, ਹੋਰ ਕੋਈ ਨਾਂਹ; ਸੱਸੇ ਦਾ ਅਰਥ ਹੈ 'ਸੋਈ', ਹੋਰ ਕੋਈ ਨਾਂਹ।'' ਇਉਂ ਹੀ ਬਾਕੀ ਅੱਖਰਾਂ ਦੇ ਅੰਤ੍ਰੀਵ ਅਰਥ ਕਹਿ ਸੁਣਾਏ। ਪਾਂਧਾ ਹੱਕਾ-ਬੱਕਾ ਰਹਿ ਗਿਆ। ਆਖਿਆ ਜਾਂਦਾ ਹੈ ਕਿ ਰਾਗ ਆਸਾ ਵਿਚ ਜਿਹੜੀ ''ਪੱਟੀ'' ਮਹਲੇ ਪਹਿਲੇ ਦੀ ਲਿਖੀ ਹੋਈ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ, ਉਹ ਇਸੇ ਸਮੇਂ ਉਨ੍ਹਾਂ ਨੇ ਉਚਾਰੀ। ਕਈ ਹੋਰ ਵਿਚਾਰਵਾਨ ਆਖਦੇ ਹਨ ਕਿ ਇਸ ਦੀ ਬੋਲੀ ਐਨੀ ਚੁਸਤ. ਕਲਾਮਈ, ਰਸੀ ਹੋਈ ਤੇ ਵਿਚਾਰ ਐਨੇ ਡੂੰਘੇ ਤੇ ਵਿਸ਼ਾਲ ਹਨ ਕਿ ਇਹ ਰਚਨਾ ਗੁਰੂ ਨਾਨਕ ਨੇ ਵਡੇਰੀ ਉਮਰ ਵਿਚ ਜਾ ਕੇ ਕੀਤੀ ਹੋਵੇਗੀ। ਪਰ ਕੀ ਸਿਆਣਪ ਮਨੁੱਖ ਨੂੰ ਉਮਰ ਦੇ ਵਾਧੇ ਨਾਲ ਆਉਂਦੀ ਹੈ?

ਪੜ੍ਹਾਈ ਵਿਚ ਦਿਲ ਨਾ ਲੱਗਦਾ ਵੇਖ ਕੇ ਉਨ੍ਹਾਂ ਦੇ ਪਿਤਾ, ਮਹਿਤਾ ਕਾਲੂ ਨੇ ਆਖਿਆ, ''ਪੁੱਤਰ, ਜੇ ਪੜ੍ਹਨਾ ਨਹੀਂ, ਤਾਂ ਮੱਝੀਂ ਹੀ ਚਾਰਿਆ ਕਰੋ।'' ਹੁਕਮ ਮੰਨ ਮੱਝਾਂ ਚਰਾਣ ਗਏ ਤਾਂ ਆਪ ਇਕ ਬੋਹੜ ਹੇਠਾਂ ਪਰਮੇਸ਼ਰ ਦੇ ਧਿਆਨ ਵਿਚ ਮਗਨ ਹੋ ਗਏ ਤੇ ਮੱਝਾਂ ਕਿਸੇ ਕਿਰਸਾਣ ਦਾ ਖੇਤ ਉਜਾੜ ਗਈਆਂ। ਓਸ ਹਰਜਾਨਾ ਮੰਗਿਆ ਸੋ ਤਲਵੰਡੀ ਦੇ ਮੁਸਲਮਾਨ ਹਾਕਮ ਰਾਏ ਬੁਲਾਰ ਨੇ ਭਰ ਦਿਤਾ[1] ਤੇ ਉਸਨੇ ਕਾਲੂ ਨੂੰ ਆਖਿਆ, ''ਇਸ ਪੁੱਤਰ ਨੂੰ ਝਿੜਕ ਨਾਂਹ। ਇਸ ਵਿਚੋਂ ਮੈਨੂੰ ਅੱਲਾਹ ਦੇ ਦੀਦਾਰ ਹੁੰਦੇ ਹਨ। ਇਸ ਨੂੰ ਆਪਣੀ ਮੌਜ ਵਿਚ ਰਹਿਣ ਦੇ।''

ਇਉਂ ਹੀ ਆਖਦੇ ਹਨ ਇਕ ਦਿਨ ਜੱਦ ਨਾਨਕ ਜੀ ਮੱਝੀਂ ਚਰਾਣ ਗਏ ਤਾਂ ਬ੍ਰਿਛ ਦੀ ਛਾਂ ਹੇਠ ਉਨ੍ਹਾਂ ਦੀ ਅੱਖ ਲੱਗ ਗਈ। ਜਦ ਛਾਂ ਕੁਝ ਹਟਣ ਲੱਗੀ ਤੇ ਮੁਖੜੇ ਤੇ ਧੁੱਪ ਆਣ ਖੇਡੀ ਤਾਂ ਇਕ ਸੱਪ ਨੇ ਆਪਣਾ ਫੱਨ ਉਨ੍ਹਾਂ ਦੇ ਮੁਖ ਉਤੇ ਫੈਲਾ ਦਿਤਾ। ਜਦ ਲੋਕਾਂ ਨੇ ਇਹ ਕੌਤਕ ਵੇਖਿਆ ਤਾਂ ਆਖਣ ਲੱਗੇ, ''ਵੇਖੋ ਯਾਰੋ, ਇਹ ਤਾਂ ਕੋਈ ਅਜੇਹਾ ਰੱਬ ਦਾ ਰੂਪ ਪੈਦਾ ਹੋਇਆ ਹੈ ਕਿ ਸੱਪ ਵੀ ਇਸ ਉਤੇ ਛਾਂ ਕਰਦੇ ਹਨ ਤੇ ਡੰਗ ਨਹੀਂ ਮਾਰਦੇ।'' ਪਰ ਕਾਲੂ ਨੂੰ ਇਹ ਸੁਣ ਕੇ ਹੋਰ ਵੀ ਦੁੱਖ ਹੋਇਆ ਕਿ ਉਸਦਾ ਇਕਲੌਤਾ ਪੁੱਤਰ ਜੀਵਨ ਨੂੰ ਕਿਵੇਂ ਅਜਾਈਂ ਗੁਆ ਰਿਹਾ ਸੀ।

ਜਿਵੇਂ ਕਿ ਉਨ੍ਹਾਂ ਦੇ ਖਾਨਦਾਨ ਦੀ ਰੀਤ ਸੀ, ਇਕ ਦਿਨ ਨਾਨਕ ਜੀ ਨੂੰ ਜਨੇਊ ਪਾਣ ਲਈ ਸਾਰੇ ਕੁਟੰਬ-ਕਬੀਲੇ ਨੂੰ ਦੂਰ ਨੇੜੇ ਤੋਂ ਇੱਕੱਠਾ ਕੀਤਾ ਗਿਆ। ਪਰ ਉਨ੍ਹਾਂ ਨੇ ਜਨੇਊ ਪਾਣ ਤੋਂ ਨਾਂਹ ਕਰ ਦਿਤੀ ਤੇ ਆਖਿਆ, ''ਇਹ ਕਜੇਹਾ ਜਨੇਊ ਹੈ ਜੋ ਤੁਸੀਂ ਮੇਰੇ ਸਰੀਰ ਉਤੇ ਪਾਉਂਦੇ ਹੋ? ਇਸ ਨੇ ਤਾਂ ਨਾਸ ਹੋ ਜਾਣਾ ਹੈ। ਜੇ ਜਨੇਊ ਪਾਣਾ ਹੀ ਹੈ ਤਾਂ ਅਜੇਹਾ ਪਾਓ ਜੋ ਨਾ ਟੁੱਟੇ, ਨਾ ਜਿਸ ਨੂੰ ਮੈਲ ਲੱਗੇ, ਜੋ ਅੱਗ ਵਿਚ ਸੜੇ ਨਾਂਹ ਤੇ ਹੜ੍ਹ ਜਿਸ ਨੂੰ ਰੋੜ੍ਹ ਨਾ ਸਕੇ।''

ਜਦ ਪਰੋਹਤ ਨੇ ਪੁੱਛਿਆ ਕਿ ਅਜੇਹਾ ਜਨੇਊ ਕਿਥੋਂ ਮਿਲਦਾ ਹੈ ਤਾਂ ਨਾਨਕ ਜੀ ਨੇ ਆਖਿਆ, ''ਕਪਾਹ ਦਇਆ ਦੀ ਹੋਵੇ, ਸੂਤਰ ਸੰਤੋਖ ਦਾ, ਆਤਮਕ

---

1. ਕਈ ਸਾਖੀਕਾਰ ਲਿਖਦੇ ਹਨ ਕਿ ਚਰਿਆ ਹੋਇਆ ਖੇਤ ਨਾਨਕ ਜੀ ਦੇ ਆਖਣ ਉਤੇ ਮੁੜ ਹਰਾ ਹੋ ਗਿਆ।

ਪਵਿੱਤਰਤਾ ਦੀ ਗੰਢ ਉਸਨੂੰ ਪਾਈਏ ਤੇ ਸੱਚਾਈ ਦੇ ਵਟ ਉਸਨੂੰ ਚਾੜ੍ਹੀਏ ਤਾਂ ਅਜੇਹਾ ਜਨੇਊ ਮਰ ਕੇ ਵੀ ਆਤਮਾ ਦੇ ਨਾਲ ਜਾਂਦਾ ਹੈ!"[1]

ਇਹ ਸੁਣ ਕੇ ਤਾਂ ਪਿਤਾ ਕਾਲੂ ਬਹੁਤ ਹੀ ਕ੍ਰੋਧਵਾਨ ਹੋਇਆ। ਸਾਰੀ ਬਰਾਦਰੀ ਵਿਚ ਉਸਨੂੰ ਉਸਦੇ ਪੁੱਤਰ ਨੇ ਸ਼ਰਮਿੰਦਾ ਤੇ ਪਾਣੀਹਾਰ ਕਰ ਦਿਤਾ ਸੀ। ਸੋਚ ਸੋਚ ਕੇ ਸਾਰੇ ਸਿਆਣਿਆਂ ਨੇ ਇਹ ਸਲਾਹ ਪਕਾਈ ਕਿ ਨਾਨਕ ਦਾ ਵਿਆਹ ਕਰ ਦਿਤਾ ਜਾਵੇ। ਇਸੇ ਤਰ੍ਹਾਂ ਹੀ ਉਸਦਾ ਮਨ ਸੰਸਾਰ ਨਾਲ ਜੁੜ ਸਕੇਗਾ। ਇਹ ਸੋਚ ਕੇ ਉਨ੍ਹਾਂ ਦਾ ਵਿਆਹ ਬਟਾਲੇ ਦੇ ਇਕ ਖੱਤਰੀ, ਮੂਲੇ ਚੋਣੇ ਦੀ ਸਪੁੱਤਰੀ ਸੁਲੱਖਣੀ ਨਾਲ ਕਰ ਦਿਤਾ ਗਿਆ ਜਿਸ ਵਿਚੋਂ ਉਨ੍ਹਾਂ ਦੇ ਘਰ ਦੋ ਪੁੱਤਰ ਵੀ ਹੋਏ - ਸ੍ਰੀ ਚੰਦ ਤੇ ਲਖਮੀ ਦਾਸ। ਪਰ ਉਨ੍ਹਾਂ ਦਾ ਮਨ ਸੰਸਾਰ ਦੀ ਪ੍ਰਚਲਤ ਰੀਤ ਤੋਂ ਪਹਿਲਾਂ ਵਾਂਗ ਹੀ ਮੁੜਿਆ ਰਿਹਾ।

ਇਹ ਦੇਖ ਕੇ ਮਹਿਤਾ ਕਾਲੂ ਨੇ ਨਾਨਕ ਨੂੰ ਕੁਝ ਰੁਪਏ ਦਿਤੇ ਤਾਂ ਕਿ ਹੱਟੀ ਲਈ ਸੌਦਾ ਲਿਆ ਕੇ ਉਨ੍ਹਾਂ ਦਾ ਪੁੱਤਰ ਦੁਕਾਨਦਾਰੀ ਹੀ ਕਰੇ। ਪਰ ਨਾਨਕ ਜੀ ਤਲਵੰਡੀ ਤੋਂ ਚੂਹੜਕਾਣੇ ਦੀ ਮੰਡੀ ਵਿਚ ਸੌਦਾ ਲੈਣ ਗਏ ਤਾਂ ਰਾਹ ਵਿਚ ਕੁਝ ਭੁੱਖੇ ਸਾਧੂ ਵੇਖ ਕੇ ਆਪਣੀ ਸਾਰੀ ਰਾਸ ਪੂੰਜੀ ਦਾ ਉਨ੍ਹਾਂ ਨੂੰ ਭੋਜਨ ਛਕਾ ਦਿਤਾ। ਮੁੜ ਕੇ ਆਏ ਤਾਂ ਪਿਤਾ ਨੇ ਹਿਸਾਬ ਮੰਗਿਆ। ਜਦ ਉਨ੍ਹਾਂ ਆਖਿਆ, "ਪਿਤਾ ਜੀ, ਤੁਸਾਂ ਮੈਨੂੰ ਖ਼ਰਾ ਸੌਦਾ ਕਰਨ ਲਈ ਭੇਜਿਆ ਸੀ। ਇਸ ਤੋਂ ਚੰਗਾ ਸੌਦਾ ਹੋਰ ਕੀ ਹੋ ਸਕਦਾ ਸੀ ਕਿ ਭੁੱਖਿਆਂ ਦੇ ਮੂੰਹ ਭੋਜਨ ਪਾਇਆ ਜਾਏ", ਤਾਂ ਪਿਤਾ ਨੇ ਖਿੱਝ ਕੇ ਆਪਣੇ ਪੁੱਤਰ ਨੂੰ ਚਪੇੜਾਂ ਮਾਰੀਆਂ। ਪਰ ਨਾਨਕ ਜੀ ਦੇ ਮਨ ਨੂੰ ਇਹ ਚਪੇੜਾਂ ਰੱਬ ਦੇ ਰਾਹ ਵਿਚ ਹੋਰ ਵੀ ਤਿੱਖੇਰਾ ਕਰ ਗਈਆਂ।

ਹੁਣ ਹਾਰ ਕੇ ਪਿਤਾ ਨੇ ਆਖਿਆ, "ਨਾਨਕ, ਹੋਰ ਨਹੀਂ ਤਾਂ ਖੇਤੀ ਹੀ ਕਰ!" ਨਾਨਕ ਜੀ ਨੇ ਉੱਤਰ ਦਿਤਾ, "ਤਨ ਦੇ ਖੇਤ ਵਿਚ ਮਨ ਨੂੰ ਹਾਲੀ ਬਣਾ ਕੇ ਮੈਂ ਸ਼ੁਭ ਕਰਮਾਂ ਦੀ ਕਿਰਸਾਨੀ ਕਰਨਾ ਚਾਹੁੰਦਾ ਹਾਂ। ਉੱਦਮ ਦਾ ਪਾਣੀ ਦੇ ਕੇ, ਮੈਂ ਉਸਨੂੰ ਸੰਤੋਖ ਦੇ ਸੁਹਾਗੇ ਨਾਲ ਇਕਸਾਰ ਬਣਾ, ਸਰਬ-ਸਾਂਝੇ ਰੱਬ ਦੇ ਨਾਮ ਦਾ ਬੀਜ ਉਸ ਵਿਚ ਬੀਜਣਾ ਚਾਹੁੰਦਾ ਹਾਂ। ਇਹ ਖੇਤੀ ਜਦ ਉੱਗੇਗੀ, ਤਾਂ ਮੇਰਾ ਟੱਬਰ ਹੀ ਕੀ ਸਾਰਾ ਸੰਸਾਰ ਸੁਖਾਲਾ ਹੋਵੇਗਾ। ਜੋ ਇਕ ਵੇਰ ਖਾਵੇਗਾ, ਸਦੀਵ ਕਾਲ ਲਈ ਰੱਜ ਜਾਵੇਗਾ। ਕੋਈ ਕਿਸੇ ਲਈ ਫਿਰ ਨਾ ਵੈਰੀ ਰਹੇਗਾ, ਨਾ ਬਿਗਾਨਾ। ਹਰ ਕੋਈ ਹਰ ਕਿਸੇ ਨੂੰ ਆਖੇਗਾ : "ਵਾਹ ਵਾਹ, ਕੇਹਾ ਸੋਹਣਾ, ਕਿਹਾ ਮਿੱਠਾ,

---

1. ਅਸਲੀ ਸ਼ਬਦ ਇਸ ਤਰ੍ਹਾਂ ਹਨ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ ਨ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥

(ਆਦਿ ਗ੍ਰੰਥ, ਪੰਨਾ 471)

ਕਿਹਾ ਚੰਗਾ! ਤੇ ਪਿਤਾ ਜੀ, ਜਿਸ ਮਾਲਕ ਦੀ ਮੈਂ ਕਿਰਸਾਨੀ ਕਰਦਾ ਹਾਂ, ਉਹ ਹਰ ਵੇਲੇ ਮੇਰਾ ਖਸਮਾਨਾ ਕਰਦਾ ਹੈ ਤੇ ਦੇਂਦਿਆਂ ਕਦੀ ਥੱਕਦਾ ਨਹੀਂ, ਭਾਵੇਂ ਮੈਂ ਲੈਂਦਿਆਂ ਲੈਂਦਿਆਂ ਥੱਕ ਜਾਂਦਾ ਹਾਂ।''

ਮਹਿਤਾ ਕਾਲੂ ਹੈਰਾਨ ਹੋਇਆ ਤੇ ਪ੍ਰੇਸ਼ਾਨ ਵੀ ਤੇ ਆਖਣ ਲੱਗਾ : ''ਪੁੱਤਰ, ਉਸੇ ਆਪਣੇ ਮਾਲਕ ਦਾ ਕੁਝ ਭੇਦ, ਕੋਈ ਨਿਸ਼ਾਨੀ, ਸਾਨੂੰ ਵੀ ਦਸ। ਲੋਕੀਂ ਸਾਨੂੰ ਮਿਹਣੇ ਮਾਰਦੇ ਹਨ ਜੋ ਕਾਲੂ ਦਾ ਪੁੱਤਰ ਦੀਵਾਨਾ ਹੋਇਆ ਹੈ। ਕਦੀ ਕੰਮ-ਕਾਜ ਬਿਨਾਂ ਕਿਸੇ ਦਾ ਗੁਜ਼ਰਾਨ ਦੁਨੀਆਂ ਉਤੇ ਤੁਰਿਆ ਹੈ? ਨਾ ਅਸਾਂ ਹੀ ਤੇ ਨਾ ਕਿਸੇ ਹੋਰ ਨੇ ਤੇਰਾ ਮਾਲਕ ਕਦੀ ਡਿੱਠਾ ਹੈ, ਜਿਸ ਦੀ ਯਾਦ ਵਿਚ ਤੂੰ ਹਰ ਵੇਲੇ ਗੜੂੰਦ ਰਹਿੰਦਾ ਹੈਂ?'' ਨਾਨਕ ਜੀ ਬੋਲੇ, ''ਪਿਤਾ ਜੀ, ਜਿਨ੍ਹਾਂ ਮੇਰਾ ਮਾਲਿਕ ਡਿੱਠਾ ਹੈ, ਤਿਨ੍ਹਾਂ ਸਲਾਹਿਆ ਹੈ। ਹਰ ਕੋਈ ਸੁਣਦਾ ਤੇ ਆਖਦਾ ਹੈ ਉਹ ਵੱਡਿਉਂ ਵੱਡਾ ਹੈ, ਪਰ ਉਹ ਕਿੰਨਾ ਕੁ ਵੱਡਾ ਹੈ, ਇਹ ਤਾਂ ਉਹ ਆਪ ਹੀ ਜਾਣਦਾ ਹੈ। ਕੋਈ ਉਸ ਵਰਗਾ ਹੋਰ ਹੋਵੇ, ਤਾਂ ਉਸ ਨਾਲ ਮੈਂ ਉਹਦੀ ਤੁਲਨਾ ਕਰਾਂ। ਸੋ ਜੋ ਕੋਈ ਉਸਨੂੰ ਜਾਣਦਾ ਤੇ ਵੇਖਦਾ ਹੈ, ਓਹੀ ਆਖਦਾ ਹੈ, ਹੇ ਰੱਬ ਤੇਰੇ ਵਰਗਾ ਤੂੰਹੀ ਹੈਂ। ਮੈਂ ਤੇਰੀ ਸਿਫ਼ਤ-ਸਲਾਹ ਵੀ ਪੂਰੀ ਤਰ੍ਹਾਂ ਨਹੀਂ ਕਰ ਸਕਦਾ ਕਿਉਂਕਿ ਤੈਨੂੰ ਸਾਰੀ ਬੇਅੰਤਤਾ ਨਾਲ ਜਾਣਨਾ ਮੇਰੇ ਵਰਗੇ ਹਦ-ਬਧੇ ਮਨ ਲਈ ਬੜਾ ਔਖਾ ਹੈ।''

ਜਦ ਪਿਤਾ ਦੇ ਸਮਝਾਣ ਦਾ ਕੋਈ ਅਸਰ ਨਾ ਹੋਇਆ ਤਾਂ ਮਾਤਾ ਤ੍ਰਿਪਤਾ ਆ ਕੇ ਸਮਝਾਣ ਲੱਗੀ, ''ਪੁੱਤਰ, ਤੂੰ ਹਰ ਵੇਲੇ ਆਪਣੇ ਆਪ ਵਿਚ ਹੀ ਗੁੰਮਿਆ ਰਹਿੰਦਾ ਹੈਂ। ਕੁਝ ਆਪਣੇ ਪਰਿਵਾਰ ਦੀ ਵੀ ਫਿਕਰ ਕਰ। ਅਜ ਲੋਕੀਂ ਸਾਡੀਆਂ ਮਸ਼ਕਰੀਆਂ ਕਰਦੇ ਤੇ ਮਿਹਣੇ ਮਾਰਦੇ ਆਖਦੇ ਹਨ : ਇਨ੍ਹਾਂ ਦਾ ਪੁੱਤਰ ਸੁਧ-ਬੁਧ ਭੁਲਾਈ ਬੈਠਾ ਹੈ।'' ਨਾਨਕ ਜੀ ਨੇ ਮਾਤਾ ਨੂੰ ਵੀ ਓਹੀ ਉੱਤਰ ਦਿਤਾ, ''ਮੇਰੀ ਚੰਗੀ ਮਾਂ, ਸੰਸਾਰ ਸਾਰਾ ਲੋਭ ਤੇ ਹੰਕਾਰ ਨਾਲ ਸੜ ਰਿਹਾ ਹੈ - ਕੀ ਤੁਸੀਂ ਚਾਹੋਗੇ ਕਿ ਮੈਂ ਕੇਵਲ ਆਪਣੇ ਪਰਿਵਾਰ ਨੂੰ ਉਸ ਅੱਗ ਵਿਚੋਂ ਬਚਾ ਲਵਾਂ ਤੇ ਮੇਰੇ ਰੱਬ ਦੀ ਲੋਕਾਈ ਸਾਰੀ ਭੱਠ ਵਿਚ ਭੁਜਦੀ ਰਹੇ?''

ਮਾਤਾ ਨੂੰ ਇਨ੍ਹਾਂ ਸ਼ਬਦਾਂ ਤੋਂ ਕੁਝ ਥਹੁ-ਪਤਾ ਨਾ ਲੱਗਾ ਕਿ ਨਾਨਕ ਨੂੰ ਕੇਹੀ ਪੀੜ ਹੈ ਤੇ ਉਹ ਕਿਹੜੀ ਅੱਗ ਵਲ ਇਸ਼ਾਰਾ ਕਰ ਰਿਹਾ ਹੈ ਜਿਸ ਵਿਚ ਲੋਕਾਈ ਭੁਜ ਰਹੀ ਹੈ?

ਸਿਆਣਿਆਂ ਨੇ ਆਖਿਆ, ''ਕਿਸੇ ਵੈਦ ਨੂੰ ਸੱਦੋ। ਉਹ ਚੰਗੀ ਤਰ੍ਹਾਂ ਪਰਖ ਕੇ ਵੇਖੇ, ਨਾਨਕ ਨੂੰ ਕਿਹੜੇ ਅਸਾਧਾਰਣ ਰੋਗ ਨੇ ਆਣ ਗ੍ਰਸਿਆ ਹੈ?'' ਜਦ ਵੈਦ ਆਇਆ ਤੇ ਉਸਨੇ ਨਾਨਕ ਦੀ ਵੀਣੀ ਦੀ ਨਬਜ਼ ਉਤੇ ਹੱਥ ਧਰਿਆ ਤਾਂ ਨਾਨਕ ਜੀ ਮੁਸਕਰਾਏ। ਆਖਿਓ ਨੇ, ''ਹੇ ਭਾਈ, ਤੂੰ ਕਜੇਹਾ ਵੈਦ ਹੈਂ ਜੋ ਆਤਮਾ ਦੀ ਪੀੜ ਨੂੰ ਹੱਥਾਂ ਦੀ ਵੀਣੀ ਵਿਚੋਂ ਪਿਆ ਟਟੋਲਦਾ ਹੈਂ?'' ਜਦ ਵੈਦ ਨੇ ਪੁੱਛਿਆ, ''ਤੁਹਾਡੀ ਆਤਮਾ ਨੂੰ ਰੋਗ ਕਜੇਹਾ ਹੈ'', ਤਾਂ ਨਾਨਕ ਜੀ ਬੋਲੇ :

"ਦੁਖੁ ਵਿਛੋੜਾ ਇਕੁ ਦੁਖੁ ਭੂਖ॥
ਇਕੁ ਦੁਖੁ ਸਕਤਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥
ਵੈਦ ਨ ਭੋਲੇ ਦਾਰੂ ਲਾਇ॥"

(ਆਦਿ ਗ੍ਰੰਥ, ਪੰਨਾ 1256)

'ਹੇ ਵੈਦ, ਮੈਨੂੰ ਇਕ ਦੁੱਖ ਤਾਂ ਹੈ ਕਿ ਮੈਂ ਆਪਣੇ ਧੁਰ ਅੰਦਰਲੇ ਤੋਂ ਵਿਛੜਿਆ ਹੋਇਆ ਹਾਂ। ਤੇ ਭੁੱਖ ਮੇਰੇ ਅੰਦਰ ਮਚ ਰਹੀ ਹੈ ਕਿ ਮੈਂ ਆਪਣੀ ਆਤਮਾ ਨਾਲ ਇਕ ਮਿਕ ਹੋ ਜਾਵਾਂ। ਉਤੋਂ ਲੋਹੜਾ ਇਹ ਕਿ ਤਨ ਨੂੰ ਅਣਮੰਗੇ ਰੋਗ ਆ ਚੰਬੜਦੇ ਹਨ ਤੇ ਜੀਵਨ ਦੀ ਖੇਡ ਵੀ ਥੋੜ੍ਹ-ਚਿਰੀ ਹੈ। ਸੋ ਡਰ ਲਗਦਾ ਹੈ ਕੀ ਮੈਨੂੰ ਆਪਣੇ ਆਪ ਨੂੰ ਆ ਮਿਲਣ ਦਾ ਅਜੇਹਾ ਸਮਾਂ ਇਕੋ ਜੀਵਨ ਦੀ ਬਹਾਰ ਵਿਚ ਮਿਲੇਗਾ ਕਿ ਮੈਂ ਮੁੜ ਉਸ ਤੋਂ ਕਦੀ ਨਾ ਵਿਛੜਾਂ?"

ਜਦ ਵੈਦ ਨੇ ਪੁੱਛਿਆ, ਮਨੁੱਖ ਦੀ ਆਤਮਾ ਨੂੰ ਇਹ ਰੋਗ ਕਿਵੇਂ ਆਣ ਲੱਗਦਾ ਹੈ, ਤਾਂ ਨਾਨਕ ਜੀ ਨੇ ਅਤਿ ਮਾਸੂਮਤਾਈ ਨਾਲ ਆਖਿਆ : "ਨਿੱਜੀ ਸੁੱਖ ਦੀ ਭੁੱਖ ਨਾਲ, ਸੁੱਖਾਂ ਦਾ ਭੋਗ ਹੀ ਆਤਮਾ ਦਾ ਰੋਗ ਆਣ ਬਣਦਾ ਹੈ ਤੇ ਉਸਨੂੰ ਆਪਣੇ ਆਪ ਨੂੰ ਜਾਣ ਬੁਝ ਕੇ ਦੂਜਿਆਂ ਲਈ ਦੁੱਖ ਸਹੇੜਨ ਨਾਲ ਹੀ ਕਟਿਆ ਜਾ ਸਕਦਾ ਹੈ।"

ਵੈਦ ਨੇ ਇਹ ਸੁਣਕੇ ਨਮਸਕਾਰ ਕੀਤੀ ਤੇ ਆਖਿਆ, "ਨਾਨਕ ਜੀ ਦੇ ਰੋਗ ਦਾ ਦਾਰੂ ਉਨ੍ਹਾਂ ਦੇ ਆਪਣੇ ਅੰਦਰ ਹੀ ਹੈ। ਮੇਰੇ ਪਾਸ ਨਹੀਂ।" ਉਨ੍ਹਾਂ ਦੇ ਮਾਤਾ-ਪਿਤਾ ਇਹ ਵੇਖ ਕੇ ਹੋਰ ਵੀ ਨਿਮੋਝੂਣ ਹੋ ਗਏ ਤੇ ਨਾਨਕ ਜੀ ਨੂੰ ਆਖਣ ਲਗੇ : "ਕੀ ਤੁਸੀਂ ਉਨ੍ਹਾਂ ਦੀ ਇੱਜ਼ਤ ਆਬਰੂ ਦਾ ਵੀ ਧਿਆਨ ਨਹੀਂ ਕਰੋਗੇ ਜਿਨ੍ਹਾਂ ਤੁਹਾਨੂੰ ਜਨਮ ਦਿਤਾ ਹੈ?" ਨਾਨਕ ਜੀ ਨੇ ਆਖਿਆ : "ਮੈਨੂੰ ਤਾਂ ਪਤਾ ਵੀ ਨਹੀਂ ਕਿ ਉਸ ਇਕ ਤੋਂ ਬਿਨਾਂ ਕੌਣ ਮੇਰਾ ਪਿਤਾ ਹੈ, ਕੌਣ ਮੇਰੀ ਮਾਤਾ ਹੈ ਤੇ ਮੈਂ ਕਿਥੋਂ ਤੇ ਕਿਸ ਲਈ ਇਸ ਧਰਤੀ ਉਤੇ ਆਇਆ ਹਾਂ। ਕਿਵੇਂ ਇੱਕ ਪਾਣੀ ਦੀ ਬੂੰਦ ਨੇ ਮਾਤਾ ਦੇ ਪੇਟ ਵਿਚ ਮੈਨੂੰ ਨਿਪੰਨਿਆ ਹੈ - ਇਹ ਤਾਂ ਮੇਰਾ ਰਚਣਹਾਰਾ ਹੀ ਜਾਣਦਾ ਹੈ। ਹਾਂ, ਇੱਕ ਖੋਹ ਜਹੀ ਮੈਨੂੰ ਹਰਦਮ ਪੈਂਦੀ ਰਹਿੰਦੀ ਹੈ ਜੋ ਆਖਦੀ ਹੈ, ਜਦੋਂ ਤਕ ਤੂੰ ਆਪਣੇ ਸਿਰਜਣਹਾਰ ਅਗੇ ਆਪਣਾ ਸਾਰਾ ਆਪਾ ਭੇਟ ਨਹੀਂ ਕਰ ਦੇਵੇਂਗਾ ਤੈਨੂੰ ਅੰਦਰ ਦਾ ਚੈਨ ਨਹੀਂ ਮਿਲੇਗਾ।"

ਇਹ ਸੁਣ ਕੇ ਤਾਂ ਸਾਰਿਆਂ ਨੇ ਸਲਾਹ ਦਿਤੀ ਕਿ ਨਾਨਕ ਜੀ ਨੂੰ ਆਪਣਾ ਆਲਾ-ਦੁਆਲਾ ਬਦਲ ਲੈਣਾ ਚਾਹੀਦਾ ਹੈ। ਉਨ੍ਹਾਂ ਦਾ ਜੀਜਾ, ਜੈ ਰਾਮ, ਸੁਲਤਾਨਪੁਰ ਵਿਚ ਨਵਾਬ ਦੌਲਤ ਖਾਨ ਪਾਸ ਮੋਦੀ ਸੀ। ਉਸ ਪਾਸ ਨਾਨਕ ਜੀ ਨੂੰ ਭੇਜਣ ਦਾ ਵਿਚਾਰ ਹੋਇਆ। ਨਾਨਕ ਜੀ ਨੇ ਆਖਿਆ, "ਜਿਵੇਂ ਰੱਬ ਦੀ ਰਜ਼ਾ - ਮੈਨੂੰ ਉਹ ਜਿਥੇ ਘਲੇਗਾ, ਮੈਂ ਜਾਵਾਂਗਾ, ਜੋ ਕਾਰ ਮੈਥੋਂ ਉਹ ਕਰਾਏਗਾ, ਮੈਂ ਕਰਾਂਗਾ।" ਪਰ ਉਨ੍ਹਾਂ ਦੀ ਪਤਨੀ ਆਪਣੇ ਦੋ ਬੱਚਿਆਂ ਨੂੰ ਨਾਲ ਲੈ ਕੇ ਨਾਨਕ ਜੀ ਦੇ ਕੋਲ ਆ

ਕੇ ਰੁਦਨ ਕਰਨ ਲਗੀ। ਆਖਿਓਸ, ''ਮੇਰਾ ਕੀ ਬਣੇਗਾ? ਇਨ੍ਹਾਂ ਮਾਸੂਮ ਬੱਚਿਆਂ ਨੂੰ ਕਿਦ੍ਹੇ ਲੜ ਲਾ ਚਲੇ ਹੋ?''

ਨਾਨਕ ਜੀ ਨੇ ਪਤਨੀ ਨੂੰ ਦਿਲਾਸਾ ਦਿਤਾ, ਬੱਚਿਆਂ ਦੇ ਮੂੰਹ-ਮੱਥੇ ਨੂੰ ਚੁੰਮਿਆ ਤੇ ਆਖਿਆ : ''ਰੱਬ ਤੁਸਾਂ ਸਾਰਿਆਂ ਦਾ ਰਾਖਾ ਹੋਸੀ, ਜੋ ਅਸਾਂ ਸਭਨਾਂ ਦਾ ਖਸਮਾਨਾ ਕਰਦਾ ਹੈ। ਜੇ ਮੇਰੇ ਕੋਲ ਕੋਈ ਵਸੀਲਾ ਬਣ ਗਿਆ, ਤਾਂ ਤੁਹਾਨੂੰ ਵੀ ਬੁਲਾ ਲਵਾਂਗਾ। ਓਦੋਂ ਤੀਕ ਉਸ ਸੱਚੇ ਮਾਲਕ ਦਾ ਧਿਆਨ ਕਰਨਾ ਜੋ ਅਸਾਂ ਸਭਨਾਂ ਦੀ ਸਭ ਥਾਂਈਂ ਤੇ ਹਰ ਵੇਲੇ ਰਖਵਾਲੀ ਕਰਦਾ ਹੈ।''

ਜਦ ਨਾਨਕ ਜੀ ਸੁਲਤਾਨਪੁਰ ਪਹੁੰਚੇ ਤਾਂ ਜੈ ਰਾਮ ਨੇ ਉਨ੍ਹਾਂ ਦੀ ਨੌਕਰੀ ਨਵਾਬ ਦੇ ਮੋਦੀਖਾਨੇ ਵਿਚ ਹੀ ਰਸਦ ਤੋਲਣ ਉਤੇ ਲਗਾ ਦਿਤੀ। ਪਰ ਆਖਦੇ ਹਨ, ਜਿਹੜੀ ਰਸਦ ਇਨ੍ਹਾਂ ਨੂੰ ਆਪਣੇ ਗੁਜ਼ਾਰੇ ਲਈ ਮਿਲੇ, ਉਹ ਫਕੀਰਾਂ ਵਿਚ ਵੰਡ ਦੇਣ ਤੇ ਜਦ ਤੋਲਦੇ ਤੋਲਦੇ ''ਤੇਰਾਂ'' ਦੀ ਗਿਣਤੀ ਉਤੇ ਪੁੱਜਣ ਤਾਂ ''ਤੇਰਾ, ਮੈਂ ਤੇਰਾ'' ਆਖਦੇ ਆਖਦੇ ਸਮਾਧੀ ਵਿਚ ਚਲੇ ਜਾਣ। ਲੋਕਾਂ ਨਵਾਬ ਪਾਸ ਸ਼ਿਕਾਇਤ ਕੀਤੀ ਕਿ ਨਾਨਕ ਮੋਦੀਖਾਨੇ ਨੂੰ ਲੁਟਾ ਰਿਹਾ ਹੈ। ਪੜਤਾਲ ਹੋਈ ਤਾਂ ਹਿਸਾਬ ਠੀਕ ਨਿਕਲਿਆ। ਐਨੇ ਨੂੰ ਇਕ ਦਿਨ ਨਾਨਕ ਜੀ ਨੇੜੇ ਹੀ ਵਗਦੀ ਵੇਈਂ ਨਦੀ ਉਤੇ ਇਸ਼ਨਾਨ ਕਰਨ ਗਏ ਤਾਂ ਤਿੰਨ ਦਿਨ ਮੁੜ ਕੇ ਨਾ ਆਏ। ਨਵਾਬ ਨੇ ਬਥੇਰੀ ਭਾਲ ਕਰਾਈ, ਪਰ ਕੁਝ ਹੱਥ ਪੱਲੇ ਨਾ ਪਿਆ। ''ਪੁਰਾਤਨ ਜਨਮ ਸਾਖੀ'' ਵਿਚ ਲਿਖਿਆ ਹੈ, ਜੋ ਇਸ ਸਮੇਂ ਸਮਾਧੀ ਵਿਚ ਹੀ ਨਾਨਕ ਜੀ ਰੱਬ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਤੇ ਰੱਬ ਨੇ ਮਿਹਰ ਵਿਚ ਆ ਕੇ ਉਨ੍ਹਾਂ ਨੂੰ ਆਪਣੇ ਨਾਮ ਦਾ ਪਿਆਲਾ ਬਖ਼ਸ਼ਿਆ ਤੇ ਆਖਿਆ, ''ਨਾਨਕ ਜੀ, ਇਸ ਪਿਆਲੇ ਨੂੰ ਆਪ ਵੀ ਪੀਓ ਤੇ ਸੰਸਾਰ ਨੂੰ ਵੀ ਪਿਲਾਓ। ਮੇਰੀ ਤੁਸਾਂ ਉਪਰ ਬੜੀ ਕਿਰਪਾ ਹੋਈ ਹੈ। ਜੋ ਤੁਸਾਂ ਦਾ ਨਾਉਂ ਲਵੇਗਾ ਉਸ ਦੀ ਸੁਰਤ ਜਾਗ ਪਵੇਗੀ ਕਿਉਂਕਿ ਮੇਰਾ ਨਾਉਂ ਪਰਮੇਸ਼ਰ ਹੈ ਤੇ ਤੁਸਾਂ ਦਾ ਨਾਉਂ ਗੁਰੂ-ਪਰਮੇਸ਼ਰ ਹੋਵੇਗਾ।''

ਸਮਾਧੀ ਖੁਲ੍ਹੀ ਪਰ ਰੰਗ-ਰਤੜੇ ਨੈਣਾਂ ਨੇ ਦੁਨੀਆਂ ਉਤੇ ਹੁਣ ਕੁਝ ਹੋਰ ਦਾ ਹੋਰ ਹੀ ਤਕਿਆ। ਇਕੋ ਲੰਗੋਟੀ ਤੇੜ ਪਾਈ ਨਾਨਕ ਜੀ ਮਸਤ-ਅਲਮਸਤੀ ਦੀ ਦਸ਼ਾ ਵਿਚ ਨਗਰ ਨੂੰ ਮੁੜੇ ਪਰ ਇਕ ਅਨੋਖਾ ਨਾਅਰਾ ਹੁਣ ਉਨ੍ਹਾਂ ਦੇ ਬੁਲ੍ਹਾਂ ਉਤੇ ਸੀ, ''ਨਾ ਕੋ ਹਿੰਦੂ, ਨਾ ਮੁਸਲਮਾਨ।'' ਸ਼ਹਿਰ ਵਿਚ ਕੜਕੁੱਟ ਪੈ ਗਈ। ਇਹ ਕੌਣ ਹੈ, ਜੋ ਮੋਮਨਾਂ ਦੇ ਰਾਜ ਵਿਚ ਤੇ ਹਿੰਦੂਆਂ ਦੇ ਨਗਰ ਵਿਚ ਦੋਹਾਂ ਦੀ ਹੇਠੀ ਕਰ ਰਿਹਾ ਹੈ? ਕਾਜ਼ੀ ਨੇ ਪਕੜ ਮੰਗਾਇਆ ਤੇ ਪੁਛਿਆ, ''ਨਾਨਕ ਤੂੰ ਜੋ ਆਖਦਾ ਹੈਂ, ਨਾ ਕੋਈ ਹਿੰਦੂ ਤੈਨੂੰ ਇਥੇ ਦਿਸਦਾ ਹੈ ਤੇ ਨਾ ਮੁਸਲਮਾਣ, ਤਾਂ ਤੂੰ ਆਪ ਕੌਣ ਹੈਂ?'' ਨਾਨਕ ਜੀ ਨੇ ਉੱਤਰ ਦਿਤਾ :

''ਹਿੰਦੂ ਕਹਾ ਤਾ ਮਾਰੀਐ ਮੁਸਲਮਾਨ ਭੀ ਨਾਹਿ।
ਪਾਂਚ ਤੱਤ ਕਾ ਪੁਤਲਾ ਨਾਨਕ ਮੇਰਾ ਨਾਂਇ।''

ਕਾਜੀ ਨੇ ਨਵਾਬ ਪਾਸ ਸ਼ਿਕਾਇਤ ਕੀਤੀ ਕਿ ਜੇ ਨਾਨਕ ਨੇ ਇਹੋ ਜਿਹਾ ਪਰਚਾਰ ਜ਼ਾਰੀ ਰਖਿਆ, ਤਾਂ ਦੇਸ ਵਿਚ ਬਲਵਾ ਹੋ ਜਾਵੇਗਾ। ਇਉਂ ਜਾਪਦਾ ਹੈ ਨਾਨਕ ਦੀਵਾਨਾ ਹੋਇਆ ਹੈ ਤੇ ਇਸ ਨੂੰ ਚੰਗੇ-ਮੰਦੇ ਦੀ ਸੋਝੀ ਨਹੀਂ ਰਹੀ। ਨਵਾਬ ਨੇ ਬੁਲਾ ਕੇ ਪੁੱਛਿਆ ਤਾਂ ਨਾਨਕ ਜੀ ਨੇ ਉੱਤਰ ਦਿਤਾ

"ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ, ਨਾਨਕੁ ਬਉਰਾਨਾ।
ਹਉ ਹਰਿ ਬਿਨੁ ਅਵਰੁ ਨ ਜਾਨਾ।"

(ਆਦਿ ਗ੍ਰੰਥ, ਪੰਨਾ 991)

"ਦੀਵਾਨਾ ਮੈਂ ਜਰੂਰ ਹਾਂ", ਨਾਨਕ ਜੀ ਨੇ ਹੋਰ ਆਖਿਆ, "ਪਰ ਰੱਬ ਦੇ ਭੈ ਨੇ ਮੈਨੂੰ ਇਹ ਦੀਵਾਨਗੀ ਬਖਸ਼ੀ ਹੈ ਤਾਂ ਜੋ ਮੈਂ ਸੰਸਾਰ ਵਿਚ ਉਹਦੇ ਬਿਨਾਂ ਹੋਰ ਕਿਸੇ ਨੂੰ ਨਾ ਵੇਖਾਂ, ਤੇ ਉਸ ਵਲੋਂ ਜੋ ਆਵੇ ਉਸ ਦੀ ਰਜਾ ਵਿਚ ਰਾਜੀ ਰਵ੍ਹਾਂ ਤੇ ਆਪਣੇ ਆਪ ਨੂੰ ਸਭਨਾਂ ਤੋਂ ਮੰਦਾ ਤੇ ਬਾਕੀਆਂ ਸਭਨਾਂ ਨੂੰ ਆਪਣੇ ਤੋਂ ਚੰਗਾ ਸਮਝਾਂ।"

ਫਿਰ ਕਾਜੀ ਨੇ ਪੁਛਿਆ, "ਹਿੰਦੂ ਤਾਂ ਆਪਣੇ ਧਰਮ ਨੂੰ ਭਾਵੇਂ ਛਡ ਚੁਕੇ ਹੋਣ ਤੇ ਇਥੇ ਤੁਹਾਨੂੰ ਕੋਈ ਸੱਚਾ ਹਿੰਦੂ ਭਾਵੇਂ ਨਾ ਦਿਸੇ, ਪਰ ਮੁਸਲਮਾਨਾਂ ਸੰਬੰਧੀ ਇਉਂ ਆਖਣਾ ਤੇ ਸੋਚਣਾ ਤਾਂ ਵਡੀ ਭੁੱਲ ਹੈ।"

ਨਾਨਕ ਜੀ ਮੁਸਕਰਾਏ। ਆਖਣ ਲੱਗੇ, "ਭੋਲਿਆ,

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ।
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ।
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ"॥੧॥

(ਆਦਿ ਗ੍ਰੰਥ, ਪੰਨੇ 140-141)

ਕਾਜੀ ਨੂੰ ਇਹ ਸੁਣ ਕੇ ਹੋਰ ਵੀ ਕ੍ਰੋਧ ਚੜ੍ਹਿਆ। ਆਖਣ ਲਗਾ, "ਅਸੀਂ ਤਾਂ ਪੰਜ ਨਮਾਜ਼ਾਂ ਰੋਜ ਪੜ੍ਹਦੇ ਹਾਂ, ਰੱਬ ਦੀ ਹਜੂਰੀ ਵਿਚ ਖੜੋ ਕੇ। ਤੂੰ ਕੀ ਜਾਣੇਂ, ਇਨ੍ਹਾਂ ਵਿਚ ਕੀ ਰਹੱਸ ਲੁਕਿਆ ਪਿਆ ਹੈ ਤੇ ਕਿਵੇਂ ਅਸੀਂ ਇਨ੍ਹਾਂ ਦਾ ਹੀ ਸਦਕਾ ਰੱਬ ਦੀ ਦਰਗਾਹ ਵਿਚ ਬਖਸ਼ੇ ਜਾਵਾਂਗੇ, ਜਦੋਂ ਕਿ ਜਿਹੜੇ ਸਾਡੇ ਦੀਨ ਦੇ ਅਨੁਸਾਰੀ ਨਹੀਂ ਬਣੇਂ ਉਹ ਦੋਜ਼ਖ ਦੀ ਅੱਗ ਵਿਚ ਸਾੜੇ ਜਾਣਗੇ।"

ਨਾਨਕ ਜੀ ਨੇ ਉੱਤਰ ਦਿਤਾ, "ਨਮਾਜ਼ਾਂ ਮੈਂ ਵੀ ਪੰਜ ਹੀ ਰੋਜ ਪੜ੍ਹਦਾ ਹਾਂ- ਇਕ ਸੱਚ ਦੀ, ਦੂਜੀ ਹੱਕ-ਹਲਾਲ ਦੀ ਕਮਾਈ ਦੀ, ਤੀਜੀ ਰੱਬ ਦੀ ਮਿਹਰ ਦੀ, ਚੌਥੀ ਨੀਅਤ ਰਾਸ ਦੀ ਤੇ ਪੰਜਵੀ ਰੱਬ ਦੀ ਸਦੀਵੀ ਯਾਦ ਦੀ। ਇਨ੍ਹਾਂ ਤੋਂ ਵਡੀ ਹੋਰ ਨਮਾਜ਼ ਕੋਈ ਹੋ ਨਹੀਂ ਸਕਦੀ।"

ਕਾਜੀ ਨੇ ਆਖਿਆ, "ਮੇਰੇ ਨਾਲ ਨਿਮਾਜ ਪੜ੍ਹ ਕੇ ਵੇਖ ਤੈਨੂੰ ਆਪੇ ਹੀ ਭੇਦ

ਮਲੂਮ ਹੋ ਜਾਸੀ।'' ਨਾਨਕ ਜੀ ਨੇ ਆਖਿਆ, ''ਚੰਗਾ, ਜਿਵੇਂ ਰੱਬ ਦੀ ਰਜਾ। ਮੈਨੂੰ ਇਹ ਵੀ ਮਨਜ਼ੂਰ ਹੈ।''

ਜਦ ਕਾਜੀ ਮਸੀਤ ਵਿਚ ਜਾ ਕੇ ਜਮਾਤ ਦੇ ਨਾਲ ਖੜੋਤਾ ਨਮਾਜ਼ ਪੜ੍ਹਨ ਲੱਗਾ ਤਾਂ ਨਾਨਕ ਜੀ ਪਰੇਡੇ ਹੋ ਕੇ ਖਲੋ ਗਏ ਤੇ ਮੁਸਕਰਾਣ ਲਗੇ। ਨਮਾਜ਼ ਮੁਕੀ ਤਾਂ ਕਾਜੀ ਨੇ ਨਵਾਬ ਅਗੇ ਸ਼ਿਕਾਇਤ ਕੀਤੀ, ''ਜੀਉ ਜੀ, ਜਦ ਅਸੀਂ ਨਮਾਜ਼ ਗੁਜ਼ਾਰਦੇ ਸਾਂ, ਤਾਂ ਨਾਨਕ ਸਾਨੂੰ ਮਸ਼ਕਰੀਆਂ ਕਰਦਾ ਤੇ ਸਾਡਾ ਮਜ਼ਾਕ ਉਡਾਉਂਦਾ ਸੀ।'' ਪਰ ਨਾਨਕ ਜੀ ਨੇ ਉੱਤਰ ਦਿਤਾ, ''ਨਵਾਬ ਸਾਹਿਬ, ਮੈਂ ਮਸ਼ਕਰੀ ਜਰੂਰ ਕੀਤੀ, ਕਿਉਂਕਿ ਕਾਜੀ ਜਦੋਂ ਨਮਾਜ਼ ਪੜ੍ਹ ਰਿਹਾ ਸੀ ਤਾਂ ਇਸਦਾ ਦਿਲ ਆਪਣੀ ਨਵੀਂ ਸੂਈ ਘੋੜੀ ਵਿਚ ਸੀ ਕਿ ਉਸਦਾ ਵਛੇਰਾ ਕਿਤੇ ਨਾਲ ਦੇ ਖੂਹ ਵਿਚ ਨਾ ਜਾ ਡਿਗੇ।'' ਕਾਜੀ ਇਹ ਸੁਣ ਕੇ ਬਹੁਤ ਸ਼ਰਮਿੰਦਾ ਹੋਇਆ ਤੇ ਖਿੱਝ ਕੇ ਚੁੱਪ ਕਰ ਰਿਹਾ।

ਨਵਾਬ ਨੂੰ ਨਾਨਕ ਜੀ ਦੀ ਜਾਗੀ ਹੋਈ ਆਤਮਾ ਦੀ ਕੁਝ ਸੋਝੀ ਪੈ ਚੁਕੀ ਸੀ। ਉਸਨੇ ਬਹੁਤ ਸਮਝਾਇਆ ਕਿ ਉਹ ਉਸ ਦੀ ਨੌਕਰੀ ਨਾ ਛਡਣ ਪਰ ਨਾਨਕ ਜੀ ਨੇ ਆਖਿਆ, ''ਹੁਣ ਮੈਂ ਚਾਕਰੀ ਉਸੇ ਮਾਲਕ ਦੀ ਕਰਾਂਗਾ, ਜਿਸ ਅਗੇ ਸਭ ਸੰਸਾਰ ਤੇ ਸਾਰੀ ਬਨਸਪਤੀ, ਪਸ਼ੂ-ਪੰਛੀ, ਦੇਵੀ ਦੇਵਤੇ, ਪੈਗੰਬਰ ਤੇ ਔਲੀਆ ਹੱਥ-ਬਧੇ ਤੇ ਸਿਰ ਨਿਹੁੜਾਇ ਖੜੋਤੇ ਹਨ। ਮੈਂ ਹੁਣ ਉਸ ਕੋਲੋਂ ਮੰਗਾਂਗਾ, ਜਿਸ ਦੇ ਦਿੱਤਿਆਂ ਹੋਰ ਕਿਸੇ ਦੀ ਮੈਨੂੰ ਤੱਕ ਨਾ ਰਵ੍ਹੇ।''

ਤੇ ਇਹ ਆਖ ਕੇ, ਮਰਦਾਨੇ ਰਬਾਬੀ ਨੂੰ (ਜੋ ਇਥੇ ਇਨ੍ਹਾਂ ਦੇ ਨਾਲ ਆਣ ਰਲਿਆ ਸੀ) ਨਾਲ ਲੈ ਕੇ ਨਾਨਕ ਜੀ ਬੀਆਬਾਨ ਨੂੰ ਤੁਰ ਪਏ ਤੇ ਉਥੇ ਫਕੀਰਾਂ ਦੀ ਸੰਗਤ ਵਿਚ ਰਹਿਣ ਲੱਗੇ।

# 2
# ਚਤੁਰਾਈ ਨਹ ਚੀਨਿਆ ਜਾਇ

ਉਜਾੜ ਬੀਆਬਾਨਾਂ ਵਿਚੋਂ ਲੰਘਦੇ, ਮਰਦਾਨੇ ਨੂੰ ਨਾਲ ਲਈ ਨਾਨਕ ਜੀ (ਜਿਨ੍ਹਾਂ ਦਾ ਨਾਉਂ ਹੁਣ 'ਗੁਰੂ' ਪ੍ਰਸਿੱਧ ਹੋ ਚੁੱਕਾ ਸੀ), ਪੰਜਾਬ ਦੇ ਦੱਖਣ-ਪੱਛਮੀ ਇਲਾਕੇ ਵਿਚ ਘੁੰਮਦੇ ਰਹੇ। ਪਰ ਉਹ ਕਿਤੇ ਵੀ ਟਿਕਾਣਾ ਨਹੀਂ ਸਨ ਕਰਦੇ। ਜਦ ਕਦੀ ਕੋਈ ਬਸਤੀ ਰਾਹ ਵਿਚ ਆਉਂਦੀ ਤਾਂ ਉਸਨੂੰ ਛੱਡ ਕੇ ਪਰੇ ਲੰਘ ਜਾਂਦੇ। ਜੰਗਲੀ ਬੇਰ ਤੇ ਫਲ-ਪੱਤਰ ਖਾ ਕੇ ਉਦਰ ਪੂਰਨਾ ਕਰ ਲੈਂਦੇ। ਪਰ ਮਰਦਾਨੇ ਨੂੰ ਗੁਰੂ ਦੀ ਇਹ ਗੱਲ ਬੜੀ ਦੁਖਾਵੀਂ ਜਾਪਦੀ ਸੀ ਕਿ ਉਸਨੂੰ ਖਾਣ ਲਈ ਪਕਵਾਨ ਵੀ ਨਾ ਮਿਲੇ, ਜੋ ਨਗਰਾਂ ਵਿਚ ਸ਼ਰਧਾਲੂ ਹਰ ਵੇਲੇ ਉਨ੍ਹਾਂ ਦੀ ਭੇਟਾ ਕਰਨ ਲਈ ਅੱਖਾਂ ਵਿਛਾਈ ਬੈਠੇ ਸਨ। ਗੁਰੂ ਜੀ ਨੇ ਉਸਨੂੰ ਬਹੁਤ ਸਮਝਾਇਆ ਕਿ ਸਾਧੂ ਨੂੰ ਵੀ ਆਪਣੀ ਉਪਜੀਵਕਾ ਆਪ ਪੈਦਾ ਕਰਨੀ ਚਾਹੀਦੀ ਹੈ ਤੇ ਪੂਜਾ ਦਾ ਧਾਨ ਗ੍ਰਹਿਣ ਨਹੀਂ ਕਰਨਾ ਚਾਹੀਦਾ ਪਰ ਉਸ ਉਤੇ ਇਸ ਸਿਖਿਆ ਦਾ ਕੋਈ ਬਹੁਤਾ ਪਰਭਾਵ ਨਾ ਪਿਆ।

ਇਕ ਦਿਨ ਮਰਦਾਨੇ ਦੇ ਹੱਠ ਕਰਨ ਉਤੇ ਗੁਰੂ ਨਾਨਕ ਨੇ ਉਸਨੂੰ ਇਕ ਨਗਰ ਵਿਚ ਜਾਣ ਦੀ ਆਗਿਆ ਦੇ ਦਿਤੀ। ਉਥੇ ਜਦ ਲੋਕਾਂ ਨੇ ਸੁਣਿਆ ਕਿ ਕੋਈ ਮਹਾਂਪੁਰਖ ਆਇਆ ਹੈ ਤਾਂ ਉਨ੍ਹਾਂ ਉਸ ਦੀ ਬਹੁਤ ਸੇਵਾ ਕੀਤੀ। ਆਦਰ ਨਾਲ ਬਿਠਾਇਆ, ਚੰਗਾ ਚੋਖਾ ਪਰੋਸ ਕੇ ਖੁਆਇਆ ਤੇ ਆਉਂਦੀ ਵੇਰ ਰੇਸ਼ਮ ਤੇ ਉੱਨ ਦੇ ਕਪੜੇ, ਗਰੀ-ਛੁਹਾਰੇ ਅਤੇ ਤਰ੍ਹਾਂ ਤਰ੍ਹਾਂ ਦੀਆਂ ਮਿਠਾਈਆਂ ਤੇ ਹੋਰ ਸੁਗਾਤਾਂ ਨਾਲ ਉਸਨੂੰ ਲੱਦ ਦਿਤਾ। ਜਦ ਇਹ ਚੀਜਾਂ ਲੈ ਕੇ ਮਰਦਾਨਾ ਗੁਰੂ ਜੀ ਪਾਸ ਉਜਾੜ ਵਿਚ ਪੁਜਾ ਤਾਂ ਉਹ ਵੇਖ ਕੇ ਮੁਸਕਰਾਏ ਤੇ ਆਖਿਆ, "ਮਰਦਾਨਿਆ, ਅਸੀਂ ਤਾਂ ਗ੍ਰਹਿਸਤ ਵਿਚ ਤਿਆਗ ਦਾ ਉਪਦੇਸ਼ ਦੇਂਦੇ ਹਾਂ ਤੂੰ ਤਿਆਗ ਦਾ ਰਾਹ ਫੜ ਕੇ ਇਹ ਲੋਭ ਕਿਉਂ ਕੀਤਾ ਹੈ? ਇਹ ਵਸਤਾਂ ਸਾਰੀਆਂ ਸੁੱਟ ਦੇ!" ਮਰਦਾਨੇ ਨੇ ਵਸਤਾਂ ਸੁੱਟ ਤਾਂ ਦਿਤੀਆਂ, ਪਰ ਉਸਨੂੰ ਮੰਦਾ ਬਹੁਤ ਲੱਗਾ ਤੇ ਪੁੱਛਿਓਸ, "ਜੀਵੇ ਪਾਤਸ਼ਾਹ, ਜੇ ਕੋਈ ਕਿਸੇ ਲੋੜਵੰਦ ਨੂੰ ਦਾਨ ਵਿਚ ਕੁਝ ਦੇਵੇ ਤਾਂ ਕੀ ਇਹ ਪਰਮੇਸ਼ਰ ਨੂੰ ਪਹੁੰਚਦਾ ਹੈ", ਤਾਂ ਗੁਰੂ ਜੀ ਨੇ ਉੱਤਰ ਦਿਤਾ, "ਮਰਦਾਨਿਆ, ਨੰਗੇ-ਭੁੱਖੇ ਦੀ ਸੇਵਾ - ਪਰਮੇਸ਼ਰ ਨੂੰ ਪ੍ਰਸੰਨ ਕਰਦੀ ਹੈ ਪਰ ਜਿਹੜਾ ਕੋਈ ਦੇਵੇ, ਉਹ ਧਰਮ ਦੀ ਕਮਾਈ ਵਿਚੋਂ ਦੇਵੇ ਤੇ ਜਿਹੜਾ ਲਵੇ, ਉਹ ਆਪਣੀ ਲੋੜ ਅਨੁਸਾਰ ਹੀ ਲਵੇ, ਵਧੀਕ ਦੀ ਲਾਲਸਾ ਨਾ ਰੱਖੇ।"

ਜਾਂਦਿਆਂ ਜਾਂਦਿਆਂ ਮੁਲਤਾਨ ਦੇ ਇਲਾਕੇ ਵਿਚ ਤੁਲੰਬੇ ਨਗਰ ਕੋਲੋਂ ਲੰਘੇ। ਉਥੇ ਇਕ ਮੁਸਲਮਾਨ ਸ਼ੇਖ, ਸੱਜਣ ਨਾਮ ਦਾ ਰਾਹ ਵਿਚ ਹੀ ਮੁਸੱਲਾ ਪਾਈ ਬੈਠਾ ਸੀ। ਹੱਥ ਉਹਦੇ ਵਿਚ ਮੋਮਨਾਂ ਵਾਲੀ ਤਸਬੀ, ਅੱਖਾਂ ਬਗਲੇ ਵਾਂਗ ਮੂੰਦੀਆਂ ਜਿਨ੍ਹਾਂ ਨੂੰ ਉਹ ਕਦੀ ਕਦੀ ਹੀ ਖੋਲ੍ਹਦਾ ਜਦ ਸ਼ਿਕਾਰ ਸਾਹਮਣਿਉਂ ਲੰਘੇ। ਉਸਨੇ ਇਕ ਠਾਕਰਦੁਆਰਾ ਤੇ ਇਕ ਮਸੀਤ ਵੀ ਬਣਾ ਰਖੀ ਸੀ। ਕੋਈ ਹਿੰਦੂ ਰਾਹ-ਗੁਜਰੂ ਆਵੇ, ਤਾਂ ਉਸਨੂੰ ਬੜੀ ਮਿੰਨਤ ਤਰਲਾ ਕਰ ਕੇ ਠਾਕਰਦੁਆਰੇ ਟਿਕਾਵੇ, ਮੁਸਲਮਾਨ ਨੂੰ ਮਸੀਤ ਵਿਚ ਟਿਕਾਣਾ ਦੇਵੇ। ਪਰ ਜਦ ਰਾਤ ਨੂੰ ਮੁਸਾਫਰ ਦੀ ਅੱਖ ਲਗ ਜਾਵੇ ਤਾਂ ਉਸਦਾ ਗਲਾ ਕੱਟ ਦੇਵੇ ਤੇ ਉਸਨੂੰ ਲੁੱਟ ਲਵੇ।

ਜਦ ਉਸਨੇ ਗੁਰੂ ਨਾਨਕ ਤੇ ਮਰਦਾਨੇ ਨੂੰ ਵੇਖਿਆ ਤਾਂ ਆਪਣੇ ਸਾਥੀਆਂ ਨੂੰ ਆਖਣ ਲਗਾ, "ਇਨ੍ਹਾਂ ਦਾ ਬਹੁਤ ਆਦਰ-ਭਾਉ ਕਰੋ ਤੇ ਜਿਵੇਂ ਕਿਵੇਂ ਰਾਤ ਲਈ ਰਖ ਲਵੋ। ਇਨ੍ਹਾਂ ਦੇ ਮੂੰਹ ਉਤੇ ਕੋਈ ਅਨੋਖੀ ਰੌਸ਼ਨੀ ਹੈ। ਮੈਨੂੰ ਪੱਕਾ ਵਿਸ਼ਵਾਸ ਹੈ ਇਹ ਕੋਈ ਅਮੀਰਜ਼ਾਦੇ ਹਨ। ਇਨ੍ਹਾਂ ਦੇ ਪਲੇ ਸੋਨਾ-ਚਾਂਦੀ ਤੇ ਹੋ ਸਕਦਾ ਹੈ, ਹੀਰੇ ਮੋਤੀ ਵੀ ਹੋਣ! ਲੋਕਾਂ ਨੂੰ ਭੁਲਾਣ ਲਈ, ਇਨ੍ਹਾਂ ਫਕੀਰਾਂ ਵਾਲਾ ਭੇਸ ਪਾ ਰਖਿਆ ਜਾਪਦਾ ਹੈ।"

ਗੁਰੂ ਜੀ ਤੇ ਮਰਦਾਨਾ ਉਸ ਦੇ ਤਰਲਾ ਕਰਨ ਉਤੇ ਉਥੇ ਠਹਿਰ ਗਏ। ਉਸ ਦੇ ਆਦਮੀਆਂ ਨੇ ਦਿਨ-ਭਰ ਪ੍ਰਾਹੁਣਿਆਂ ਦੀ ਵੱਡੀ ਖਾਤਰਦਾਰੀ ਕੀਤੀ। ਜਦ ਰਾਤ ਪਈ ਤਾਂ ਸੱਜਣ ਨੇ ਉਨ੍ਹਾਂ ਨੂੰ ਆਖਿਆ, "ਹੁਣ ਤੁਸੀਂ ਸੌਂਵੋ ਜੀ ਤਾਂ ਜੋ ਅਸੀਂ ਵੀ ਬਿਸ਼੍ਰਾਮ ਕਰੀਏ। ਪ੍ਰਾਹੁਣੇ ਦੇ ਸੌਣ ਤੋਂ ਪਹਿਲਾਂ ਇਸ ਤਕੀਏ ਉਤੇ ਅਸੀਂ ਕਦੀ ਵੀ ਆਪ ਨਹੀਂ ਸੌਂਦੇ।" ਗੁਰੂ ਨਾਨਕ ਜੀ ਨੇ ਉਸ ਦੀਆਂ ਵਾਸ਼ਨਾ-ਭਰੀਆਂ ਅੱਖਾਂ ਵਿਚ ਝਾਕਿਆ ਤੇ ਆਖਿਆ, "ਜਿਵੇਂ ਰੱਬ ਦੀ ਰਜਾ, ਪਰ ਅਸੀਂ ਇਕ ਸ਼ਬਦ ਉਸ ਦੀ ਸਿਫਤ ਸਲਾਹ ਵਿਚ ਗਾਇਨ ਕਰ ਕੇ ਹੀ ਬਿਸਰਾਮ ਕਰਾਂਗੇ।" ਸੱਜਣ ਨਾਨਕ ਜੀ ਦੇ ਦੈਵੀ ਨੈਣਾਂ ਨੂੰ ਵੇਖ ਕੇ ਕੁਝ ਭੈ-ਭੀਤ ਜਿਹਾ ਹੋ ਕੇ ਬੋਲਿਆ, "ਭਲਾ ਹੋਵਹਿ ਜੀ।" ਬਾਬੇ ਨੇ ਮਰਦਾਨੇ ਨੂੰ ਆਖਿਆ :

"ਮਰਦਾਨਿਆ, ਰਬਾਬ ਵਜਾਇ।" ਜਦ ਮਰਦਾਨੇ ਦੀਆਂ ਜਾਗੀਆਂ ਉਂਗਲਾਂ ਰਬਾਬ ਉਤੇ ਖੇਡਣ ਲੱਗੀਆਂ ਤੇ ਸੂਹੀ ਰਾਗ ਦਾ ਤਰਾਨਾ ਸੁੱਤੀਆਂ ਤਾਰਾਂ ਵਿਚੋਂ ਥਰਥਰਾਇਆ ਤਾਂ ਨਾਨਕ ਜੀ ਨੇ ਸ਼ਬਦ ਅਲਾਪਿਆ :

"ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥
ਸਜਣ ਸੇਇ ਨਾਲਿ ਮੈ ਚਲਦਿਆ ਨਾਲਿ ਚਲੰਨਿ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥
ਕੋਠੇ ਮੰਡਪ ਮਾੜੀਆ ਪਾਸ਼ਹੁ ਚਿਤਵੀਆਹਾ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ॥੨॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ॥

ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ॥੩॥
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ॥
ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ।''

(ਆਦਿ ਗ੍ਰੰਥ, ਪੰਨਾ 729)

(ਭਾਵ ''ਹੇ ਸਜਣ, ਕਾਂਸੀ ਦਾ ਭਾਂਡਾ ਉਤੋਂ ਕਿੰਨਾ ਚਮਕਦਾ ਹੈ, ਪਰ ਜਿੰਨੀ ਵੇਰ ਉਸਨੂੰ ਧੋਵੋ, ਵਿਚੋਂ ਮੈਲ ਹੀ ਮੈਲ ਨਿਕਲਦੀ ਦਿਸਦੀ ਹੈ। ਬਾਹਰੋਂ ਹਵੇਲੀ ਨੂੰ ਕਿੰਨੀ ਮੀਨਾਕਾਰੀ ਕੀਤੀ ਹੋਵੇ ਪਰ ਵਿਚੋਂ ਢਹਿ-ਢੇਰੀ ਹੋਵੇ ਤਾਂ ਉਹ ਕਿਹੜੇ ਕੰਮ ਆਏਗੀ? ਬਗਲਾ ਦਰਿਆ-ਕਿਨਾਰੇ ਕਿਸੇ ਭਗਤ ਵਾਂਗ ਅੱਖਾਂ ਮੂੰਦੀ ਇਕ ਟੰਗ ਦੇ ਭਾਰ ਜਾ ਖੜੋਂਦਾ ਹੈ ਪਰ ਉਸਦਾ ਕੰਮ ਤਾਂ ਕੀੜੇ-ਮਕੌੜਿਆਂ ਨੂੰ ਖਾਣ ਦਾ ਹੈ - ਸਿੰਮਲ ਦਾ ਬੂਟਾ ਕਿੰਨਾ ਉੱਚਾ ਹੈ ਪਰ ਉਸਦਾ ਫਲ ਫਿੱਕਾ, ਫੁੱਲ ਬਕਬਕੇ, ਛਾਂ ਉਸ ਦੀ ਹੁੰਦੀ ਨਹੀਂ ਤੇ ਪੱਤੇ ਵੀ ਉਸ ਦੇ ਕਿਸੇ ਕੰਮ ਨਹੀਂ ਆਉਂਦੇ - ਇਸ ਬ੍ਰਿਛ ਦੀ ਉਚਾਈ ਨੂੰ ਕੋਈ ਕੀ ਕਰੇ?'')

ਜਦ ਸੱਜਣ ਨੇ ਦਿਲਾਂ ਨੂੰ ਟਟੋਲਣ ਵਾਲੇ ਇਸ ਸ਼ਬਦ ਨੂੰ ਸੁਣਿਆ ਤਾਂ ਉਸ ਦੇ ਅੰਦਰੇ ਨੂੰ ਕੁਝ ਹੋਇਆ। ਕੁਝ ਸੁੱਤਾ ਹੋਇਆ ਉਸ ਦੇ ਅੰਦਰੋਂ ਜਾਗ ਪਿਆ ਤੇ ਉਹ ਗੁਰੂ ਦੇ ਚਰਨਾਂ ਉਤੇ ਢਹਿ ਪਿਆ। ''ਬਖਸ਼ ਲਵੋ'', ਉਹ ਤਰਲੇ ਲੈਂਦਾ, ਭੁੱਬਾਂ ਮਾਰਦਾ ਆਖਦਾ ਸੀ, ''ਜਿਵੇਂ ਹੋਵੇ, ਮੈਨੂੰ ਆਪਣੇ ਨਾਉਂ ਦਾ ਸਦਕਾ ਬਖਸ਼ ਲਵੋ। ਮੈਨੂੰ ਦੱਸੋ, ਮੇਰੀ ਆਤਮਾ ਉਤੋਂ ਪਾਪਾਂ ਦੀ ਚੜ੍ਹੀ ਹੋਈ ਪਾਣ ਕਿਵੇਂ ਲੱਥੇ?'' ਸਤਿਗੁਰੂ ਨੇ ਆਖਿਆ, ''ਰੱਬ ਦੇ ਪਿਆਰੇ, ਜੋ ਜੋ ਕੁਝ ਤੂੰ ਕਿਸੇ ਦਾ ਲੁੱਟਿਆ ਖੋਹਿਆ ਹੈ, ਮੇਰੇ ਸਾਹਮਣੇ ਗਰੀਬਾਂ ਨੂੰ ਲੁਟਾਇ ਦੇ।'' ਸੱਜਣ ਇਸ ਵੇਲੇ ਕਿਸੇ ਲੋਰ ਵਿਚ ਸੀ, ਕਿਸੇ ਅਨੋਖੇ ਰੰਗ ਵਿਚ ਰੰਗਿਆ ਹੋਇਆ ਸੀ। ਇਹ ਨਿੱਕੇ ਨਿੱਕੇ ਸ਼ਬਦ ਸਨ ਗੁਰੂ ਦੇ ਜਾਂ ਕੋਈ ਤੀਰ ਸਨ ਜੋ ਮਨ ਵਿਚ ਖੁੱਭਦੇ ਜਾਂਦੇ ਸਨ ਪਰ ਜਿਨ੍ਹਾਂ ਦੀ ਪੀੜ ਵਿਚ ਕੋਈ ਅਕਹਿ ਸੁਆਦ ਸੀ। ਸੱਜਣ ਨੇ ਆਪਣੀ ਸਾਰੀ ਲੁੱਟ ਦੀ ਕਮਾਈ ਗਰੀਬਾਂ ਵਿਚ ਵੰਡ ਦਿਤੀ। ਲੱਗਾ ਗੁਰੂ ਗੁਰੂ ਜਪਣ। ਸਿੱਖੀ ਦੀ ਪਹਿਲੀ ਧਰਮਸਾਲ ਗੁਰੂ ਨਾਨਕ ਨੇ ਇਥੇ ਬੱਧੀ ਤੇ ਸੱਜਣ ਨੂੰ ਮੰਜੀ ਬਖਸ਼ ਉਸਨੂੰ ਇਕ ਪਰਮੇਸ਼ਰ ਦੀ ਭਗਤੀ ਦਾ ਸੁਨੇਹਾ ਦੇ ਕੇ ਇਥੋਂ ਅਗੇ ਤੁਰੇ। ਜਿਹੜਾ ਵੀ ਸੱਜਣ ਠੱਗ ਦੇ ਇਸ ਪਰਿਵਰਤਨ ਬਾਰੇ ਸੁਣਦਾ ਸੀ, ਆਖਦਾ ਸੀ : ''ਗੁਰੂ ਨਾਨਕ ਜੀ ਨੇ ਕਰਾਮਾਤ ਹੀ ਤਾਂ ਕਰ ਵਿਖਾਈ ਹੈ।''

ਇਥੋਂ ਸੈਦਪੁਰ ਪੁਜੇ, ਜਿਸ ਨੂੰ ਅਜਕਲ੍ਹ ਐਮਨਾਬਾਦ ਆਖਦੇ ਹਨ। ਇਥੇ ਉਹ ਭਾਈ ਲਾਲੋ ਤਰਖਾਣ ਦੇ ਘਰ ਜਾ ਠਹਿਰੇ। ਲਾਲੋ, ਰੱਬ ਦਾ ਭਗਤ, ਕਿੱਲੇ ਘੜ ਕੇ ਆਪਣਾ ਨਿਰਬਾਹ ਕਰਦਾ ਸੀ। ਇਥੋਂ ਦੇ ਹਾਕਮ ਮਲਕ ਭਾਗੋ ਨੇ ਉਹਨੀਂ ਦਿਨੀਂ ਆਪਣੇ ਪਿੱਤਰਾਂ ਦੇ ਨਮਿੱਤ ਇਕ ਵੱਡਾ ਬ੍ਰਹਮ-ਭੋਜ ਕਰਨ ਦੀ ਤਿਆਰੀ ਕਰ ਰਖੀ ਸੀ ਜਿਸ ਵਿਚ ਭਾਗ ਲੈਣ ਲਈ ਉਸਨੇ ਦੂਰ ਦੂਰ ਤੋਂ ਸਾਧੂ ਮਹਾਤਮਾ ਬੁਲਾਏ ਹੋਏ ਸਨ। ਜਦ ਉਸਨੇ ਸੁਣਿਆ ਕਿ ਗੁਰੂ ਨਾਨਕ ਵੀ ਇਕ ਮੰਨੇ ਹੋਏ

ਪ੍ਰਭੂ ਦੇ ਪਿਆਰੇ ਹਨ ਤਾਂ ਉਸਨੇ ਇਨ੍ਹਾਂ ਨੂੰ ਵੀ ਨਿਉਤਾ ਦੇ ਭੇਜਿਆ। ਪਰ ਗੁਰੂ ਜੀ ਨੇ ਜਾਣ ਤੋਂ ਸਾਫ ਨਾਂਹ ਕਰ ਦਿਤੀ। ਮਲਕ ਭਾਗੋ ਬਹੁਤ ਕ੍ਰੋਧਵਾਨ ਹੋਇਆ ਤੇ ਲਾਲ-ਪੀਲਾ ਹੋ ਕੇ ਆਖਣ ਲਗਾ, "ਇਸਦੀ ਇਹ ਮਜਾਲ - ਖਤਰੀਆਂ ਦਾ ਪੁੱਤਰ ਹੋ ਕੇ ਇਹ ਨੀਚ-ਅਛੂਤਾਂ ਦੇ ਘਰ ਕੋਧਰੇ ਦਾ ਟੁੱਕਰ ਖਾ ਸਕਦਾ ਹੈ ਪਰ ਮੇਰੇ ਉੱਚ-ਜਾਤੀ ਦੇ ਪਕਵਾਨ ਇਸ ਨੂੰ ਸਵੀਕਾਰ ਨਹੀਂ? ਮੈਂ ਵੇਖਦਾ ਹਾਂ, ਇਹ ਕਿਵੇਂ ਮੈਨੂੰ ਨਾਂਹ ਕਰ ਸਕਦਾ ਹੈ।" ਇਹ ਆਖ ਕੇ ਉਸਨੇ ਆਪਣੇ ਦੂਤ ਭੇਜੇ ਜੋ ਨਾਨਕ ਨੂੰ ਪਕੜ ਮੰਗਾਓ ਤੇ ਜੇ ਨਾਂਹ-ਨੁਕਰ ਕਰੇ ਤਾਂ ਬੰਨ੍ਹ ਕੇ ਮੇਰੇ ਪੇਸ਼ ਕਰੋ। ਜਦ ਦੂਤ ਇਹ ਸੁਨੇਹਾ ਲੈ ਕੇ ਗੁਰੂ ਪਾਸ ਪਹੁੰਚੇ ਤਾਂ ਗੁਰੂ ਨੇ ਇਹ ਜਾਣ ਕੇ ਕਿ ਮਲਕ ਭਾਗੋ ਨੂੰ ਸਬਕ ਸਿਖਾਣ ਦਾ ਇਹ ਇਕ ਬਹੁਤ ਚੰਗਾ ਅਵਸਰ ਹੋਵੇਗਾ, ਨਾਲ ਤੁਰ ਪਏ। ਪਰ ਉਨ੍ਹਾਂ ਮਲਕ ਦੇ ਦਵਾਰੇ ਪਹੁੰਚ ਕੇ ਕੁਝ ਖਾਣ ਤੋਂ ਨਾਂਹ ਕਰ ਦਿਤੀ।

"ਇਹ ਕਿਉਂ", ਮਲਕ ਭਾਗੋ ਨੇ ਗੁੱਸੇ ਨਾਲ ਕੰਬਦਿਆਂ ਆਖਿਆ, "ਪਹਿਲਾਂ ਤਾਂ ਤੂੰ ਇਕ ਸੂਦਰ ਦਾ ਬੂਹਾ ਛਡ ਕੇ ਆਉਂਦਾ ਨਹੀਂ ਸੀ, ਹੁਣ ਜੇ ਮੈਂ ਪਕੜ ਮੰਗਾਇਆ ਹੈ, ਤਾਂ ਤੂੰ ਮੇਰੇ ਭੋਜਨ ਨੂੰ ਮੂੰਹ ਨਹੀਂ ਲਾਉਂਦਾ ਤੇ ਸਾਰੇ ਸੰਸਾਰ ਸਾਹਮਣੇ ਮੈਨੂੰ ਸ਼ਰਮਿੰਦਾ ਕਰਨਾ ਚਾਹੁੰਦਾ ਹੈਂ?" ਗੁਰੂ ਜੀ ਨੇ ਉੱਤਰ ਦਿਤਾ, "ਮਲਕ ਜੀ, ਮੈਂ ਜਾਣ ਬੁਝ ਕੇ ਅਜਿਹਾ ਨਹੀਂ ਕਰ ਰਿਹਾ, ਮੇਰੇ ਅੰਦਰੋਂ ਤੁਹਾਡੀ ਜਬਰ-ਜ਼ੁਲਮ ਦੀ ਕਮਾਈ ਲਹੂ ਦੀ ਰੋਟੀ ਲੰਘਦੀ ਨਹੀਂ। ਮੈਂ ਮਜਬੂਰ ਹਾਂ। ਮੈਂ ਤਾਂ ਲਾਲੋ ਦੇ ਘਰ ਕੋਧਰੇ ਦਾ ਦੁੱਧ ਪੀਣ ਦਾ ਆਦੀ ਹਾਂ ਜੋ ਉਹ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਕਮਾਂਦਾ ਹੈ।"

"ਲਹੂ ਦੀ ਰੋਟੀ", ਭਾਗੋ ਕੜਕਿਆ - "ਮੇਰੀ ਰੋਟੀ ਲਹੂ ਦੀ ਹੈ ਤੇ ਉਸ ਸੂਦਰ ਦੀ ਕੋਧਰੇ ਦੀ ਖੰਨੀ ਵਿਚ ਦੁੱਧ ਹੈ? ਤੇਰੀ ਇਹ ਮਜਾਲ? ਜਾਂ ਤਾਂ ਤੂੰ ਮੈਨੂੰ ਸਾਬਤ ਕਰ ਕੇ ਵਿਖਾ ਜਾਂ ਆਪਣੇ ਕੀਤੇ ਦੀ ਸਜਾ ਭੁਗਤ।"

ਆਖਦੇ ਹਨ, ਗੁਰੂ ਨਾਨਕ ਨੇ ਇਕ ਹੱਥ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਫੜੀ ਤੇ ਦੂਜੇ ਵਿਚ ਭਾਗੋ ਦੇ ਪਕਵਾਨ ਤਾਂ ਲੋਕਾਂ ਨੇ ਅਪਾਰ ਅਚੰਭਾ ਹੋ ਕੇ ਪਹਿਲੀ ਵਿਚੋਂ ਦੁੱਧ ਤੇ ਦੂਜੀ ਵਿਚੋਂ ਲਹੂ ਟਪਕਦਾ ਅੱਖੀਂ ਵੇਖਿਆ।

ਮਲਕ ਭਾਗੋ ਇਹ ਵੇਖ ਕੇ ਬਹੁਤ ਸ਼ਰਮਿੰਦਾ ਹੋਇਆ। ਇਹ ਗੱਲ ਹਰ ਪਾਸੇ ਅੱਗ ਵਾਂਗ ਫੈਲ ਗਈ ਕਿ ਨਾਨਕ ਨਾਉਂ ਦਾ ਇਕ ਗੁਰੂ ਪਰਗਟ ਹੋਇਆ ਹੈ ਜੋ ਜਾਤ ਤੇ ਤਾਕਤ ਦੇ ਮਾਣ ਵਿਚ ਮਤਿਆਂ ਦਾ ਹੰਕਾਰ ਬੜੀ ਨਿਡਰਤਾ ਨਾਲ ਭੰਨ ਰਿਹਾ ਹੈ।

ਇਥੋਂ ਗੁਰੂ ਸਾਹਿਬ ਕੁਰਖੇਤਰ ਨੂੰ ਗਏ ਜੋ ਹਿੰਦੂਆਂ ਦਾ ਇਕ ਮਹਾਨ ਤੀਰਥ ਹੈ। ਇਥੇ ਹੀ ਪ੍ਰਾਚੀਨ ਸਮਿਆਂ ਵਿਚ ਕੌਰਵਾਂ-ਪਾਂਡਵਾਂ ਦਾ ਯੁਧ ਹੋਇਆ ਸੀ ਤੇ ਇਥੇ ਹੀ ਭਗਵਾਨ ਕ੍ਰਿਸ਼ਨ ਨੇ 'ਗੀਤਾ' ਨੂੰ ਉਚਾਰਿਆ ਸੀ।

ਇਥੇ ਕੁੰਭ ਦੇ ਮੇਲੇ ਉਤੇ ਲੋਕਾਂ ਦਾ ਵੱਡਾ ਇਕੱਠ ਹੋਇਆ ਪਿਆ ਸੀ। ਸਤਿਗੁਰੂ ਨੂੰ ਇਥੇ ਇਕ ਸੇਵਕ ਨੇ ਹਿਰਨ ਦਾ ਸ਼ਿਕਾਰ ਭੇਟਾ ਆਣ ਕੀਤਾ। ਸਤਿਗੁਰੂ

ਕਿਸੇ ਦੀ ਆਦੀ. ਭੇਟ ਤ੍ਰਿਸਕਾਰਦੇ ਨਹੀਂ ਸਨ ਤੇ ਜੋ ਭੋਜਨ ਵੀ ਰੱਬ ਦੇ ਹੁਕਮ ਵਿਚ ਆਵੇ. ਉਸੇ ਨੂੰ ਗ੍ਰਹਿਣ ਕਰ ਲੈਂਦੇ ਸਨ। ਜਦ ਇਸ ਸ਼ਿਕਾਰ ਨੂੰ ਹਾਡੀ ਵਿਚ ਰਿੰਨ੍ਹਿਆ ਗਿਆ ਤਾ ਪਾਡੇ ਗੁਰੂ ਸਾਹਿਬ ਤੇ ਟੁੱਟ ਕੇ ਪੈ ਗਏ। ਲਾਲ ਪੀਲੇ ਹੋ ਕੇ ਪੁੱਛਣ ਲਗੇ. "ਐਨੀ ਪਵਿੱਤਰ ਥਾਂ ਉਤੇ ਐਨੇ ਪਵਿੱਤਰ ਸੂਰਜ-ਗ੍ਰਹਿਣ ਦੇ ਦਿਹਾੜੇ ਤੁਸਾਂ ਮਾਸ ਰਿੰਨ੍ਹ ਕੇ ਇਸ ਥਾਂ ਨੂੰ ਭ੍ਰਿਸ਼ਟ ਕਿਉਂ ਕੀਤਾ ਹੈ?" ਸਤਿਗੁਰਾਂ ਨੇ ਉੱਤਰ ਦਿਤਾ. "ਮਾਸ ਤੇ ਘਾਸ ਦਾ ਝਗੜਾ ਫਜ਼ੂਲ ਹੈ। ਖਾਣਾ. ਪੀਣਾ ਤੇ ਹੰਢਾਣਾ ਉਸੇ ਚੀਜ਼ ਦਾ ਪਾਪ ਹੈ. ਜਿਸ ਨਾਲ ਮਨ ਵਿਚ ਵਿਕਾਰ ਪੈਦਾ ਹੋਣ ਜਾ ਤਨ ਵਿਚ ਪੀੜਾ। ਮਨੁੱਖ ਤਾਂ ਆਪ ਹੀ ਮਾਸ ਦੀ ਲੋਥ ਹੈ. ਮਾਸ ਵਿਚ ਨਿੰਮਦਾ ਤੇ ਮਾਸ ਵਿਚੋਂ ਹੀ ਜੰਮਦਾ ਹੈ - ਮਾਸ ਦੇ ਦੁੱਧ-ਥਣਾ ਉਤੇ ਉਸ ਦਾ ਬਾਲਪਨ ਪਲਦਾ ਹੈ. ਫਿਰ ਉਹ ਮਾਸ ਨੂੰ ਹੀ ਵਿਆਹੁੰਆ ਹੈ. ਮਾਸ ਹੀ ਦੇਵਤਿਆਂ ਨੂੰ ਹਵਨ-ਯੱਗ ਵਿਚ ਚੜ੍ਹਾਇਆ ਜਾਂਦਾ ਹੈ ਤੇ ਜੇ ਜਿੰਦ ਦੀ ਗੱਲ ਕਰੀਏ ਤਾ ਕੀ ਪਾਣੀ ਵਿਚ ਜੀਵ ਨਹੀਂ. ਜਿਸ ਤੋਂ ਸਾਰੀ ਸ੍ਰਿਸ਼ਟੀ ਨੂੰ ਜੀਵਨ ਤੇ ਖੇੜਾ ਮਿਲਦਾ ਹੈ? ਤੇ ਕੀ ਬਨਸਪਤੀ ਵਿਚ ਜੀਵ ਨਹੀਂ? ਉਹ ਵੀ ਤਾਂ ਮਨੁੱਖੀ ਸਰੀਰ ਵਾਗ ਮਉਲਦੀ. ਸਾਹ ਲੈਂਦੀ. ਪਿਆਰ ਕਰਦੀ. ਵਧਦੀ ਤੇ ਮੁਕ ਜਾਂਦੀ ਹੈ। ਦੇਵਤਿਆਂ ਨੂੰ ਰੀਝਾਉਣ ਲਈ ਗੈਂਡਾ ਮਾਰ ਕੇ ਯਗ ਕੀਤੇ ਜਾਦੇ ਹਨ ਤੇ ਫਿਰ ਉਨ੍ਹਾ ਲੋਕਾ ਬਾਰੇ ਕੀ ਆਖੀਏ. ਜੋ ਜਨੌਰਾਂ ਦਾ ਮਾਸ ਨਹੀਂ ਖਾਦੇ. ਪਰ ਮਨੁੱਖਾ ਦਾ ਲਹੂ ਪੀਣ ਤੋਂ ਬਾਜ ਨਹੀਂ ਆਉਂਦੇ?"[1]

ਇਹ ਸੁਣ ਕੇ ਬਹੁਤ ਸਾਰੀ ਭੀੜ ਨੇ ਤਾਂ ਜਾਤਾ ਗੁਰੂ ਨਾਨਕ ਕੋਈ ਕੁਰਾਹੇ ਪਿਆ ਫਕੀਰ ਹੈ. ਇਸ ਨਾਲ ਝਗੜਨਾ ਫਜ਼ੂਲ ਹੈ। ਪਰ ਕੁਝ ਹੋਰ ਜੋ ਵਧੀਕ

---

1. ਅਸਲ ਸ਼ਬਦ ਇਉਂ ਹੈ :

ਪਹਿਲਾ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀਂ ਜਾਣੈ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੈ॥

ਮਾਸਹੁ ਨਿੰਮੇ, ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥

(ਆਦਿ ਗ੍ਰੰਥ, ਪੰਨੇ 1289-1290)

ਸੋਝੀ ਵਾਲੇ ਸਨ, ਗੁਰੂ ਦੀਆ ਦਲੀਲਾਂ ਤੋਂ ਪਸੀਜ ਕੇ ਸਿੱਖ ਬਣ ਗਏ ਤੇ ਲੱਗੇ ਗੁਰੂ ਗੁਰੂ ਜਪਣ।

ਇਥੋਂ ਗੁਰੂ ਨਾਨਕ ਪਾਣੀਪਤ ਗਏ, ਜਿਥੇ ਇਕ ਵੱਡਾ ਸੂਫੀ ਫਕੀਰ ਸ਼ਾਹ ਸ਼ਰਫ ਨਾਉਂ ਦਾ ਰਹਿੰਦਾ ਸੀ। ਗੁਰੂ ਨਾਨਕ ਨੇ ਇਸ ਵੇਲੇ ਗ੍ਰਿਹਸਤੀਆ ਵਾਲੇ ਕਪੜੇ ਪਾਏ ਹੋਏ ਸਨ। ਇਹ ਵੇਖ ਕੇ ਸ਼ਾਹ ਸ਼ਰਫ ਨੇ ਪੁੱਛਿਆ, "ਫਕੀਰ ਹੋ ਕੇ ਤੁਸਾ ਗ੍ਰਿਹਸਤੀਆ ਵਾਲਾ ਵੇਸ ਕਿਉਂ ਪਾ ਰਖਿਆ ਹੈ ਤੇ ਆਪਣੇ ਸਿਰ ਨੂੰ ਮੁਨਾਇਆ ਕਿਉਂ ਨਹੀਂ?" ਸਤਿਗੁਰਾਂ ਨੇ ਉੱਤਰ ਦਿਤਾ, "ਮੁੰਨਣਾ ਮਨ ਨੂੰ ਚਾਹੀਦਾ ਹੈ, ਸਿਰ ਨੂੰ ਨਹੀਂ। ਤੇ ਮਿੱਟੀ ਵਾਗੂੰ ਨਿਮਾਣਾ ਹੋ ਜਾਣਾ, ਇਹ ਮਨ ਨੂੰ ਮੁੰਨਣ ਦਾ ਸੱਚਾ ਮਾਰਗ।" ਆਪਣੇ ਵੇਸ ਬਾਰੇ ਉਨ੍ਹਾਂ ਨੇ ਆਖਿਆ, "ਜਿਹੜਾ ਮਨੁੱਖ ਪਰਮੇਸ਼ਰ ਦੇ ਦਰ ਢਹਿ ਪਵੇ, ਆਪਣੇ ਸੁੱਖਾ ਸੁਆਦਾ ਤੇ ਹਉਂ ਨੂੰ ਤਿਆਗ ਕੇ, ਉਹ ਜਿਹੜਾ ਵੇਸ ਵੀ ਪਾਵੇ, ਉਹੀ ਰੱਬ ਕਬੂਲ ਕਰਦਾ ਹੈ।"

ਅਗੇ ਚਲ ਕੇ ਸਤਿਗੁਰਾਂ ਨੇ ਆਖਿਆ, "ਦਰਵੇਸ਼ ਦਾ ਚੋਗਾ ਤੇ ਟੋਪੀ ਇਹੀ ਹੈ ਕਿ ਉਹ ਇਲਾਹੀ ਗਿਆਨ ਨੂੰ ਆਤਮਾ ਵਿਚ ਵਸਾਵੇ। ਜਿਹੜਾ ਕੋਈ ਮਨ ਨੂੰ ਕਾਬੂ ਕਰ ਲਵੇ ਤੇ ਦੁੱਖ-ਸੁਖ ਨੂੰ ਇਕ ਸਮਾਨ ਜਾਣੇ ਤੇ ਹਰ ਵੇਲੇ ਸਹਿਜ ਵਿਚ ਟਿਕਿਆ ਰਹੇ, ਉਸ ਲਈ ਹਰ ਤਰ੍ਹਾਂ ਦਾ ਵੇਸ ਸੁਹਾਵਣਾ ਹੈ।"

ਜਦ ਸ਼ਾਹ ਸ਼ਰਫ ਨੇ ਪੁੱਛਿਆ, "ਤੁਹਾਡੀ ਜਾਤ ਕੀ ਹੈ, ਮੱਤ ਕੀ ਹੈ, ਗੁਜ਼ਰ ਕਿਵੇਂ ਕਰਦੇ ਹੋ", ਤਾ ਗੁਰੂ ਨੇ ਜਵਾਬ ਦਿਤਾ, "ਮੇਰਾ ਮੱਤ ਹੈ, ਸੱਚਾ ਮਾਰਗ। ਮੇਰੀ ਜਾਤ ਓਹੀ ਹੈ ਜੋ ਅੱਗ ਤੇ ਹਵਾ ਦੀ ਹੈ ਜੋ ਸ਼ਤਰੂ ਤੇ ਮਿੱਤਰ ਨੂੰ ਇਕ-ਸਮਾਨ ਜਾਣਦੇ ਹਨ। ਮੇਰੀ ਰਹਿਣੀ ਬ੍ਰਿਛ ਤੇ ਧਰਤੀ ਵਾਗ ਹੈ ਕਿਉਂਕਿ ਮੈਨੂੰ ਜਿੰਨਾ ਕੋਈ ਕੱਟੇ ਜਾਂ ਪੁੱਟੇ, ਮੈਂ ਇਕ ਸਮਾਨ ਰਹਿੰਦਾ ਹਾਂ। ਦਰਿਆ ਵਾਂਗ ਮੈਨੂੰ ਵੀ ਪ੍ਰਵਾਹ ਨਹੀਂ ਕਿ ਮੇਰੇ ਵਿਚ ਕੋਈ ਸੁੱਚੇ ਫੁੱਲ ਸੁਟਦਾ ਹੈ ਜਾ ਕੂੜਾ। ਤੇ ਮੈਂ ਜੀਉਂਦਾ ਉਸੇ ਨੂੰ ਸਮਝਦਾ ਹਾਂ, ਜੋ ਚੰਦਨ ਵਾਗ ਹਰ ਵੇਲੇ ਖੁਸ਼ਬੂਈ ਨਾਲ ਵੇੜ੍ਹਿਆ ਰਹੇ।"

ਇਹ ਸੁਣ ਕੇ ਸ਼ਾਹ ਸ਼ਰਫ ਨੇ ਪੁੱਛਿਆ, "ਦਰਵੇਸ਼ ਕੌਣ ਹੈ?" ਗੁਰੂ ਨੇ ਉੱਤਰ ਦਿਤਾ, "ਜੋ ਜੀਉਂਦਿਆਂ ਮਰ ਰਹੇ, ਜਾਗਦਿਆਂ ਸੁੱਤਾ ਹੋਵੇ ਤੇ ਜਾਣ ਬੁਝ ਕੇ ਆਪਣਾ ਆਪ ਲੁਟਾਈ ਜਾਵੇ। ਜੋ ਕ੍ਰੋਧ ਵਿਚ ਨਾ ਆਵੇ, ਆਕੜੇ ਨਾਂਹ, ਨਾ ਦੁਖੇ ਨਾ ਦੁਖਾਵੇ ਤੇ ਆਸ ਵਿਚ ਰਹਿੰਦਿਆਂ ਨਿਰਾਸ ਰਹੇ, ਜੋ ਰੱਬ ਵਿਚ ਹਰ ਵੇਲੇ ਮਗਨ ਰਹੇ ਤੇ ਸੁਣੇ ਓਹੀ ਕੁਝ ਜੋ ਅੰਦਰੋਂ ਰੱਬ ਬੋਲਦਾ ਹੈ ਤੇ ਵੇਖੇ ਉਸੇ ਨੂੰ ਹਰ ਥਾਂ, ਹੋਰ ਉਸਨੂੰ ਕੁਝ ਵੀ ਨਾ ਦਿਸੇ, ਨਾ ਸੁਣੀਵੇ!"

ਸ਼ਾਹ ਸ਼ਰਫ ਇਹ ਉੱਤਰ ਸੁਣ ਕੇ ਬਹੁਤ ਪ੍ਰਸੰਨ ਹੋਇਆ। ਗੁਰੂ ਦੇ ਚਰਨਾਂ ਉਤੇ ਢਹਿ ਪਿਆ, ਹੱਥ ਉਹਦੇ ਚੁੰਮਿਉਂ ਸੂ ਤੇ ਆਖਣ ਲੱਗਾ, "ਰੱਬ ਦੇ ਪਿਆਰੇ, ਤੈਨੂੰ ਤਾਂ ਸਵਾਲ ਕਰਨੇ ਹੀ ਕੁਫਰ ਸਨ। ਤੇਰੇ ਤਾਂ ਦੀਦਾਰ ਨੇ ਹੀ ਮੈਨੂੰ ਰੱਬ ਦੇ ਦੀਦਾਰ ਕਰਵਾ ਦਿਤੇ ਹਨ।"

ਜਾਂਦੇ ਜਾਂਦੇ ਇਥੋਂ ਗੁਰੂ ਸਾਹਿਬ ਹਰਿਦੁਆਰ ਜਾ ਨਿਕਲੇ। ਜਿਵੇਂ ਕਿ ਰੀਤ ਚਲੀ ਆਉਂਦੀ ਹੈ, ਇਸ ਮਹਾਨ ਤੀਰਥ ਉਤੇ ਸ਼ਰਧਾਲੂ ਗੰਗਾ ਵਿਚ ਨਹਾਉਣ

ਵੇਲੇ ਪੂਰਬ ਵਲ ਨੂੰ ਪਾਣੀ ਬੁੱਕਾਂ ਭਰ ਭਰ ਉਛਾਲਦੇ ਸਨ। ਪੁੱਛਣ ਤੇ ਉਨ੍ਹਾਂ ਦਸਿਆ ਕਿ ਉਹ ਪਾਣੀ ਆਪਣੇ ਮੋਏ ਪਿੱਤਰਾਂ ਨੂੰ ਦੇ ਰਹੇ ਸਨ ਤਾਂ ਕਿ ਅਗਲੀ ਦੁਨੀਆ ਵਿਚ ਉਨ੍ਹਾਂ ਦਾ ਜੀਵਨ ਠੰਢਾ ਤੇ ਸੁਖਾਲਾ ਹੋਵੇ। ਸਤਿਗੁਰਾਂ ਨੇ ਇਹ ਸੁਣ ਕੇ ਪਾਣੀ ਪੱਛਮ ਵਲ ਨੂੰ ਦੇਣਾ ਸ਼ੁਰੂ ਕੀਤਾ। ਲੋਕੀਂ ਹੱਸਣ ਲੱਗੇ। ਕਿਸੇ ਕਦੀ ਪੱਛਮ ਨੂੰ ਵੀ ਪਾਣੀ ਦਿਤਾ ਹੈ? ਸਤਿਗੁਰੂ ਨੇ ਆਖਿਆ, "ਮੇਰੇ ਖੇਤ ਇਥੋਂ ਪੱਛਮ ਵਲ ਨੂੰ ਪੰਜਾਬ ਦੇਸ ਵਿਚ ਹਨ - ਉਨ੍ਹਾ ਨੂੰ ਇਥੋਂ ਪਾਣੀ ਦੇ ਰਿਹਾ ਹਾਂ।" ਲੋਕੀਂ ਹੋਰ ਵੀ ਹੈਰਾਨ ਹੋਏ ਤੇ ਖਿੱਝ ਕੇ ਬੋਲੇ, "ਐਨੀ ਦੂਰ ਤੁਹਾਡਾ ਪਾਣੀ ਤੁਹਾਡੇ ਖੇਤਾਂ ਨੂੰ ਕਿਵੇਂ ਹਰਾ ਕਰੇਗਾ?" ਗੁਰੂ ਬੋਲੇ, "ਜੇ ਤੁਹਾਡਾ ਪਾਣੀ ਅਗਲੀ ਦੁਨੀਆ ਨੂੰ ਪਹੁੰਚ ਸਕਦਾ ਹੈ, ਤਾਂ ਮੇਰਾ ਕੀ·ਇਸ ਦੁਨੀਆਂ ਵਿਚ ਵੀ ਮੇਰੀ ਖੇਤੀ ਨੂੰ ਨਹੀਂ ਲਗ ਸਕਦਾ?" ਕੁਝ ਲੋਕੀਂ ਤਾਂ ਮੁਸਕਰਾ ਕੇ ਚੁੱਪ ਕਰ ਰਹੇ। ਪਰ ਜਿਨ੍ਹਾਂ ਨੇ ਗੁਰੂ ਦੀ ਅੰਦਰਲੀ ਰਮਜ਼ ਨੂੰ ਪਛਾਣਿਆ ਉਹ ਉਨ੍ਹਾਂ ਦੇ ਚਰਨ ਪਰਸਣ ਲੱਗੇ।

ਇਥੇ ਹੀ ਗੁਰੂ ਨਾਨਕ ਇਕ ਬ੍ਰਾਹਮਣ ਦੇ ਚੌਂਕੇ ਉਤੇ ਜਾ ਚੜ੍ਹੇ। ਉਹ ਕ੍ਰੋਧ ਨਾਲ ਭੱਖ ਉਠਿਆ ਤੇ ਕੜਕ ਕੇ ਪੁੱਛਣ ਲੱਗਾ ਕਿ ਤੁਸਾਂ ਮੇਰਾ ਚੌਂਕਾ ਜੂਠੇ ਪੈਰ ਪਾ ਕੇ ਕਿਉਂ ਭ੍ਰਿਸ਼ਟ ਕੀਤਾ ਹੈ? ਮੈਂ ਇਸ ਨੂੰ ਨਿੱਤ ਧੋਂਦਾ, ਪੋਚਦਾ ਤੇ ਧੂਪ ਦੇਂਦਾ ਹਾ ਤੇ ਸਿਵਾਏ ਆਪਣੀ ਜਾਤ ਦੇ ਹੋਰ ਕਿਸੇ ਨੂੰ ਇਸ ਉਤੇ ਚੜ੍ਹਨ ਨਹੀਂ ਦੇਂਦਾ। ਸਤਿਗੁਰਾ ਨੇ ਆਖਿਆ, "ਤੇਰਾ ਚੌਂਕਾ ਤਾ ਅੱਗੇ ਹੀ ਭ੍ਰਿਸ਼ਟਿਆ ਹੋਇਆ ਹੈ। ਤੇਰੇ ਧੁਰ ਅੰਦਰ ਜੋ ਇਤਨਾ ਕ੍ਰੋਧ ਦਾ ਭੂਤ ਚਮੜਿਆ ਬੈਠਾ ਹੈ, ਜੋ ਆਪਣੇ ਤੇ ਨੀਵੀਂ ਜਾਤ ਨੂੰ ਵੇਖਦੇ ਹੀ ਜਲ ਬਲ ਜਾਂਦਾ ਹੈ, ਉਸ ਨਾਲ ਕੀ ਤੇਰਾ ਚੌਂਕਾ ਘਟ ਮਲੀਨ ਹੁੰਦਾ ਹੈ? ਅਵਿੱਦਿਆ ਦੀ ਡੂੰਮਣੀ ਤੇਰੇ ਅੰਦਰ ਵਸਦੀ ਹੈ, ਕੁਦਇਆ ਦੀ ਕਸਾਇਣ, ਕ੍ਰੋਧ ਦਾ ਚੰਡਾਲ ਤੇ ਪਰ-ਨਿੰਦਿਆ ਦੀ ਚੂਹੜੀ। ਜੇ ਇਹ ਚਾਰ ਨੀਚ ਜਾਤੀਆਂ ਅੰਦਰ ਵਸਦੀਆਂ ਹੋਣ ਤਾਂ ਚੌਂਕੇ ਦੀਆਂ ਕਾਰਾਂ ਕਢਣ ਨਾਲ ਸੁੱਚਮ ਕਿਥੋਂ ਉਗਮ ਪਵੇਗਾ?"

ਸਤਿਗੁਰਾਂ ਨੇ ਉਸਨੂੰ ਆਖਿਆ, "ਚੌਂਕੇ ਦੀਆਂ ਸਚੀਆਂ ਕਾਰਾ ਤਾ ਹਨ, ਸੱਚਾ ਤੇ ਸੁੱਚਾ ਮਨ, ਸਰੀਰ ਨੂੰ ਵਸੀਕਾਰ ਕਰਨਾ, ਤੇ ਸ਼ੁਭ ਕਰਮ। ਤੇ ਪਰਮੇਸ਼ਰ ਦਾ ਨਾਉਂ ਹਰ ਵੇਲੇ ਜਪਣਾ, ਇਹੀ ਗੰਗਾਜਲੀ ਨਾਲ ਨਹਾਉਣਾ ਹੈ।"

ਇਥੋਂ ਹੁੰਦੇ ਹੁੰਦੇ ਦਿੱਲੀ ਪੁੱਜੇ। ਉਥੇ ਸੁਲਤਾਨ ਦਾ ਇਕ ਨਾਮੀ ਹਾਥੀ ਮਰਿਆ ਪਿਆ ਸੀ। ਉਸ ਦਾ ਮਹਾਵਤ ਤੇ ਹੋਰ ਕਾਰਿੰਦੇ ਵੱਡੇ ਦੁੱਖ ਵਿਚ ਸਨ ਕਿ ਉਨ੍ਹਾਂ ਦੀ ਰੋਜ਼ੀ ਦਾ ਕੀ ਬਣੇਗਾ? ਸਤਿਗੁਰਾਂ ਦੇ ਆਉਣ ਦਾ ਸੁਣ ਕੇ ਉਹ ਇਨ੍ਹਾਂ ਦੇ ਹਜ਼ੂਰ ਆਏ ਤੇ ਲੱਗੇ ਤਰਲਾ ਕਰਨ, "ਜੀਉ ਜੀ, ਇਹ ਮੋਇਆ ਹਾਥੀ ਜਿਵੇਂ ਕਿਵੇਂ ਜਿਵਾ ਦਿਓ! ਸਾਡੀ ਰੋਜ਼ੀ ਦਾ ਸਵਾਲ ਹੈ।" ਗੁਰੂ ਨੇ ਆਖਿਆ, "ਰੋਜ਼ੀ ਦੀ ਫਿਕਰ ਰੱਬ ਆਪ ਕਰੇਗਾ, ਤੁਸੀਂ ਕੰਮ ਕਰਨ ਵਾਲੇ ਬਣੋ, ਜਿਹੜਾ ਕੰਮ ਵੀ ਉਹ ਤੁਸਾਂ ਤੋਂ ਲਵੇ। ਜਦ ਤੀਕ ਸਾਹ ਸੀ, ਓਦੋਂ ਤੀਕ ਪਰਮੇਸ਼ਰ ਅਗੇ ਤਰਲਾ ਸੋਭਾ ਦੇਂਦਾ ਸੀ। ਹੁਣ ਜਦ ਉਸ ਨੇ ਆਪਣੇ ਹੁਕਮ ਵਿਚ ਜੀਉ ਨੂੰ ਵਿਚੋਂ ਕਢ ਲਿਆ

ਹੈ, ਤਾਂ ਉਸ ਦਾ ਹੁਕਮ ਮੰਨੋ! ਉਸ ਵਿਚ ਹੋੜੀ ਨਾ ਪਾਓ। ਇਵੇਂ ਹੀ ਤਹਾਨੂੰ ਸੁੱਖ ਪ੍ਰਾਪਤ ਹੋਵੇਗਾ।''

ਇਥੋਂ ਜਾਂਦੇ ਜਾਂਦੇ ਬ੍ਰਿੰਦਾਬਨ ਵਿਚ ਪੁਜੇ, ਜੋ ਕ੍ਰਿਸ਼ਨ-ਲੀਲ੍ਹਾ ਲਈ ਵੱਡਾ ਪ੍ਰਸਿੱਧ ਹਿੰਦੂ ਤੀਰਥ ਹੈ। ਇਥੇ ਰਾਸਧਾਰੀਏ ਰਾਸ ਪਏ ਪਾਂਦੇ ਸਨ, ਭਾਵ ਕ੍ਰਿਸ਼ਨ ਜੀ ਦੀ ਜੀਵਨ-ਕਥਾ ਨੂੰ ਨਾਟਕ-ਚੇਟਕ ਰਾਹੀਂ ਉੱਛਲ, ਕੁੱਦ ਕੇ, ਲੋਟ ਪੋਟ ਹੋ ਕੇ, ਅੱਖਾਂ ਮਟਕਾ, ਸਿਰ ਪਟਕਾ ਕੇ, ਲੋਕਾਂ ਦਾ ਜੀ-ਪਰਚਾਉਂਦੇ ਤੇ ਆਪਣੀ ਉਪਜੀਵਕਾ ਪਏ ਕਮਾਉਂਦੇ ਸਨ। ਸਤਿਗੁਰਾਂ ਨੇ ਡਿੱਠਾ, ਤਾਂ ਉਨ੍ਹਾਂ ਨੂੰ ਬਹੁਤ ਹੈਰਾਨੀ ਹੋਈ ਕਿ ਕ੍ਰਿਸ਼ਨ ਜੀ ਦੀ ਉੱਚੀ ਤੇ ਸੁੱਚੀ ਆਤਮਕਥਾ ਨੂੰ ਕਿਵੇਂ ਲੋਕਾਂ ਨੇ ਆਪਣੀ ਆਤਮਾ ਦੇ ਜਗਾਣ ਲਈ ਨਹੀਂ, ਸਗੋਂ ਪੈਸੇ ਕਮਾਣ ਤੇ ਜੀ ਪਰਚਾਣ ਦਾ ਸਾਧਨ ਬ਼ਣਾ ਰਖਿਆ ਸੀ।

ਇਹ ਵੇਖ ਕੇ ਉਨ੍ਹਾਂ ਲੋਕਾਂ ਨੂੰ ਆਖਿਆ, ''ਕ੍ਰਿਸ਼ਨ ਤੇ ਗੋਪੀਆਂ ਤੇ ਰਾਮ-ਸੀਤਾ ਦਾ ਸਵਾਂਗ ਉਤਾਰਣ ਵਾਲੇ ਭੇਖੀਓ, ਰੱਬ ਇਵੇਂ ਨਹੀਂ ਰੀਝਦਾ : ਨੱਚਣ ਕੁੱਦਣ, ਸਿਰ ਹਿਲਾਣ ਤੇ ਪੈਰਾਂ ਨਾਲ ਮਿੱਟੀ ਉਡਾਣ ਨਾਲ - ਜੇ ਇਵੇਂ ਹੀ ਰੱਬ ਭੁਆਂਟੀਆਂ ਖਾਣ ਨਾਲ ਆਣ ਮਿਲਦਾ ਤਾਂ ਕੋਹਲੂ ਨਹੀਂ ਘੁੰਮਦੇ ਰਹਿੰਦੇ ਸਦਾ, ਤੇ ਚਰਖੀਆ ਤੇ ਚਰਖੇ, ਕੁਮ੍ਹਿਆਰਾਂ ਦੇ ਚੱਕ ਤੇ ਦਾਣੇ-ਪੀਹਦੀਆਂ ਚੱਕੀਆਂ. ਥੱਲਾਂ ਵਿਚ ਉੱਡਦੇ ਵਾ-ਵਰੋਲੇ, ਲਾਟੂ, ਮਧਾਣੀਆਂ ਤੇ ਅੰਗਾਰ ਵੀ ਤਾਂ ਘੁੰਮਦੇ ਰਹਿੰਦੇ ਹਨ ਤੇ ਪੰਛੀ ਸਾਹੋ ਸਾਹੀ ਹੋਏ ਅਸਗਾਹ ਨੀਲਾਣਾਂ ਨੂੰ ਕੱਛਦੇ ਫਿਰਦੇ ਹਨ। ਇਹ ਤਾਂ ਭੌਣਾ ਹੈ, ਸੁਭਾ ਦੇ ਬੰਧਨ ਵਿਚ ਬੱਧਿਆਂ ਦਾ, ਜਿਨ੍ਹਾਂ ਇਸ ਤੋਂ ਉਪਰ ਉਠਣਾ ਹੋਵੇ, ਉਨ੍ਹਾਂ ਲਈ ਰੱਬ ਦੇ ਡਰ ਵਿਚ ਜੀਊਣਾ ਹੀ ਉਸ ਅਗੇ ਨੱਚਣਾ ਤੇ ਰਾਸ ਪਾਉਣਾ ਹੈ। ਜਦ ਰਾਤ ਤਾਰਿਆਂ-ਜੜ੍ਹੀ ਤੇ ਤ੍ਰੇਲ-ਭਿੰਨੀ ਇਕਾਂਤ ਵਿਚ ਹੋਵੇ, ਓਦੋਂ ਰੱਬ ਲਈ ਆਤਮਾ ਦਾ ਬੂਹਾ ਖੋਲ੍ਹ ਦੇਣਾ - ਇਸ ਤੋਂ ਵੱਡੀ ਰਾਸ ਹੋਰ ਕੋਈ ਨਹੀਂ।''[1]

---

1. ਅਸਲੀ ਸ਼ਬਦ ਇਸ ਤਰ੍ਹਾਂ ਹੈ

''ਕੋਲੂ ਚਰਖਾ ਚਕੀ ਚਕੁ।
ਥਲ ਵਾਰੋਲੇ ਬਹੁਤੁ ਅਨੰਤੁ।
ਲਾਟੂ ਮਾਧਾਣੀਆ ਅਨਗਾਹ।
ਪੰਖੀ ਭਉਦੀਆ ਲੈਨਿ ਨ ਸਾਹ।
ਸੂਐ ਚਾੜਿ ਭਵਾਈਅਹਿ ਜੰਤ।
ਨਾਨਕ ਭਉਦਿਆ ਗਣਤ ਨ ਅੰਤ।

. . .

ਨਚਣੁ ਕੁਦਣੁ ਮਨ ਕਾ ਚਾਉ।
ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ।।੨।।

(ਆਦਿ ਗ੍ਰੰਥ, ਪੰਨਾ 465)

# 3

# ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ

- ਗੁਰੂ ਨਾਨਕ

ਹੁਣ ਗੁਰੂ ਨਾਨਕ ਦੇਵ ਨੇ ਪੂਰਬ ਦੀ ਉਦਾਸੀ ਸ਼ੁਰੂ ਕੀਤੀ। "ਪੁਰਾਤਨ ਜਨਮ ਸਾਖੀ" ਵਿਚ ਲਿਖਿਆ ਹੈ ਕਿ ਇਸ ਸਮੇਂ ਉਨ੍ਹਾਂ ਦੀ ਪੌਸ਼ਾਕ ਬੜੀ ਅਨੋਖੀ ਸੀ। ਅੰਬੂਏ ਰੰਗ ਦਾ ਚੋਲਾ, ਉਪਰ ਚਿੱਟੀ ਚਾਦਰ ਮੋਢਿਆਂ ਉਤੇ ਵਲ੍ਹੇਟੀ ਹੋਈ, ਮੁਸਲਮਾਨ ਕਲੰਦਰਾਂ ਵਾਲੀ ਉੱਚੀ ਨੋਕਦਾਰ ਟੋਪੀ, ਗਲੇ ਵਿਚ ਹੱਡੀਆਂ ਦੀ ਮਾਲਾ, ਮੱਥੇ ਉਤੇ ਟਿੱਕਾ ਕੇਸਰ ਦਾ। ਨਾ ਇਹ ਪੌਸ਼ਾਕ ਹਿੰਦੂ ਫਕੀਰਾਂ ਦੀ ਸੀ, ਨਾ ਮੁਸਲਮਾਨਾ ਦੀ, ਤੇ ਪਹਿਲਾਂ ਕਦੀ ਕਿਸੇ ਨੇ ਇਸ ਨੂੰ ਪਹਿਨਿਆ ਨਹੀਂ ਸੀ।

ਜਾਂਦੇ ਜਾਂਦੇ ਰਾਹ ਵਿਚ ਉਨ੍ਹਾਂ ਨੇ ਇਕ ਮੁਸਲਮਾਨ ਨਵਾਬ ਸ਼ੇਖ ਵਜੀਦ ਨੂੰ ਡੋਲੀ ਵਿਚੋਂ ਲਹਿੰਦਿਆਂ ਵੇਖਿਆ। ਝਟ ਪਟ ਡੋਲੀ-ਬਰਦਾਰਾਂ ਨੇ ਉਸਨੂੰ ਪੱਖਾ ਝਲਣਾ ਸ਼ੁਰੂ ਕਰ ਦਿਤਾ, ਕਿਸੇ ਨੇ ਪੈਰ ਘੁਟਣ ਦੀ ਕੀਤੀ। ਇਹ ਵੇਖ ਕੇ ਮਰਦਾਨੇ ਦਾ ਮਨ ਬੜਾ ਚਿੰਤਾਤੁਰ ਹੋਇਆ ਤੇ ਗੁਰੂ ਨੂੰ ਪੁਛਿਓ ਸੂ, "ਸਚੇ ਪਾਤਸ਼ਾਹ, ਅਨੋਖੀ ਤੇਰੀ ਖੇਡ ਹੈ। ਜਿਹੜਾ ਡੋਲੀ ਵਿਚ ਚੜ੍ਹ ਕੇ ਆਇਆ ਹੈ, ਉਹ ਤਾ ਥਕਿਆ ਹੋਇਆ ਹੈ, ਤੇ ਜਿਹੜੇ ਉਸਨੂੰ ਚੁਕ ਕੇ ਲਿਆਏ ਹਨ, ਉਹ ਉਸ ਦਾ ਥਕੇਵਾ ਲਾਹ ਰਹੇ ਹਨ।"

ਸਤਿਗੁਰੂ ਬੋਲੇ, "ਮਰਦਾਨਿਆ, ਰੱਬ ਬਣਾਉਂਦਾ ਸਭ ਨੂੰ ਇਕ ਸਮਾਨ ਹੈ, ਕੋਈ ਤਾਂ ਰੱਬ ਦੇ ਦਿਤੇ ਮੌਕਿਆਂ ਦਾ ਲਾਭ ਉਠਾ ਲੈਂਦੇ ਹਨ, ਕੋਈ ਨਹੀਂ ਉਠਾ ਸਕਦੇ। ਪਰ, ਮਰਦਾਨਿਆ, ਇਹ ਨਾ ਸਮਝੀਂ ਕਿ ਬਹੁਤੇ ਸੰਸਾਰਕ ਸੁੱਖ ਆਤਮਾ ਨੂੰ ਵੀ ਓਨਾ ਹੀ ਠੰਢਾ ਰਖਦੇ ਹਨ। ਜਿਹੜਾ ਅੱਜ ਸੁੱਖੀ ਹੈ, ਉਹ ਕਲ੍ਹ ਨੂੰ ਦੁੱਖੀ ਵੀ ਹੋ ਸਕਦਾ ਹੈ, ਪਰ ਜਿਸ ਦੀ ਆਤਮਾ ਵਿਚ ਸ਼ਾਂਤੀ ਤੇ ਸੁੱਖ ਹੈ, ਉਹ ਹਰ ਹਾਲਤ ਵਿਚ ਸਹਿਜ-ਸੁਖ ਵਿਚ ਜੀਵੇਗਾ।"

ਇਥੋਂ ਗੁਰੂ ਸਾਹਿਬ ਪੀਲੀਭੀਤ ਵਲ ਨੂੰ ਤੁਰੇ ਤੇ ਯੋਗੀਆ ਦੇ ਇਕ ਵਡੇ ਮੱਠ, ਗੋਰਖਮਤਾ, ਵਿਚ ਜਾ ਠਹਿਰੇ। ਇਥੇ ਉਹ ਇਕ ਪਿੱਪਲ ਦੇ ਬ੍ਰਿਛ ਹੇਠਾਂ ਬੈਠੇ ਜੋ ਚਿਰ੍ਹਾਂ ਤੋਂ ਸੁੱਕਾ ਪਿਆ ਸੀ। ਉਹ ਪਿੱਪਲ ਛੇਤੀ ਪਿਛੋਂ ਹਰਾ ਹੋ ਗਿਆ। ਗੁਰੂ ਸਾਹਿਬ ਉਤੇ ਯੋਗੀਆਂ ਨੇ ਵਿਚਾਰ-ਚਰਚਾ ਕਰਨ ਲਈ ਕਈ ਪੁੱਠੇ ਸਿੱਧੇ ਪ੍ਰਸ਼ਨ ਕੀਤੇ। ਪਹਿਲਾਂ ਇਹ ਪੁੱਛਿਆ ਕਿ ਉਹ ਕੌਣ ਹਨ, ਕਿਸ ਮੱਤ ਦੇ ਹਨ ਤੇ ਉਨ੍ਹਾਂ ਦਾ ਗੁਰੂ ਕੌਣ ਹੈ? ਸਤਿਗੁਰਾਂ ਨੇ ਮਰਦਾਨੇ ਨੂੰ ਆਖਿਆ, "ਮਰਦਾਨਿਆ, ਰਬਾਬ ਵਜਾਇ" ਤੇ ਸਤਿਗੁਰਾਂ ਨੇ ਆਪ ਇਹ ਸ਼ਬਦ ਉਚਾਰਿਆ

''ਕਉਣ ਤਰਾਜ਼ੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾਂ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾਂ ਕੈ ਪਹਿ ਮੁਲ ਕਰਾਵਾਂ॥੧॥
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ
ਤੂੰ ਆਪੇ ਸਰਬ ਸਮਾਣਾ''॥੧॥ਰਹਾਉ॥

(ਆਦਿ ਗ੍ਰੰਥ, ਪੰਨੇ 730-731)

ਜਦ ਉਨ੍ਹਾਂ ਨੂੰ ਪੁੱਛਿਆ ਗਿਆ ਕਿ ਇਸ ਰੱਬ ਨੂੰ ਕੋਈ ਕਿਵੇਂ ਜਾਣੇ, ਵੇਖੇ ਜਾਂ ਅਨੁਭਵ ਕਰੇ, ਤਾਂ ਗੁਰੂ ਸਾਹਿਬ ਨੇ ਫਰਮਾਇਆ

''ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ।
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾਂ॥੨॥
ਆਪੇ ਕੰਡਾ ਤੋਲੁ ਤਰਾਜੀ, ਆਪੇ ਤੋਲਣਹਾਰਾ।
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥
ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ।
ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ।

(ਆਦਿ ਗ੍ਰੰਥ. ਪੰਨਾ 731)

ਜੋਗੀਆਂ ਨੇ ਹੰਕਾਰ ਨਾਲ ਆਖਿਆ, ''ਹੇ ਬਾਲਕੇ, ਜੋਗ ਧਾਰਣ ਤੋਂ ਬਿਨਾ ਸਿੱਧੀ ਪ੍ਰਾਪਤ ਨਹੀਂ ਹੁੰਦੀ।'' ਗੁਰੂ ਸਾਹਿਬ ਨੇ ਉੱਤਰ ਦਿਤਾ

''ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਈਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ''॥੧॥
ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ਰਹਾਉ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ।
ਜੋਗੁ ਨ ਦੇਸਿ ਦਿਸੰਤਰਿ ਭਵੀਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ, ਸ਼ਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥੪॥

(ਆਦਿ ਗ੍ਰੰਥ, ਪੰਨਾ 730)

ਇਹ ਸੁਣ ਕੇ ਜੋਗੀਆਂ ਨੇ ਹੋਰ ਬਹਿਸ ਕਰਨੀ ਛੱਡ ਦਿਤੀ।

ਕੁਝ ਚਿਰ ਪਿਛੋਂ ਗੁਰੂ ਸਾਹਿਬ ਬਨਾਰਸ ਜਾ ਪੁਜੇ ਜੋ ਹਿੰਦੂਆਂ ਦਾ ਪਰਮ-ਪਾਵਨ ਤੀਰਥ, ਭਗਤ ਕਬੀਰ ਤੇ ਰਵਿਦਾਸ ਦਾ ਜਨਮ-ਸਥਾਨ ਹੈ। ਇਥੇ ਇਕ ਬੜਾ ਗਿਆਨਵਾਨ ਪੰਡਤ ਚਤੁਰ ਦਾਸ ਰਹਿੰਦਾ ਸੀ। ਸਵੇਰ ਸਾਰ ਗੰਗਾ-ਇਸ਼ਨਾਨ ਲਈ ਜਾਂਦਿਆਂ ਜੋ ਉਸ ਨੇ ਗੁਰੂ ਸਾਹਿਬ ਨੂੰ ਇਸ ਅਸਾਧਾਰਣ ਵੇਸ ਵਿਚ ਵੇਖਿਆ ਤਾਂ ਤਰਕ ਨਾਲ ਆਖਣ ਲਗਾ : "ਤੂੰ ਕਿਹੋ ਜਿਹਾ ਸਾਧੂ ਹੈਂ, ਨਾ ਤੇਰੇ ਗਲੇ ਵਿਚ ਤੁਲਸੀ ਦੀ ਮਾਲਾ ਹੈ, ਨਾ ਹੱਥ ਵਿਚ ਜਪਣੀ, ਨਾਹੀ ਤੇਰੇ ਪਾਸ ਸਾਲਗ੍ਰਾਮ ਹੈ ਨਾ ਹੀ ਹਿੰਦੂਆਂ ਵਾਲੀ ਕੋਈ ਹੋਰ ਰੀਤੀ। ਤੇਰਾ ਪਾਰ-ਉਤਾਰਾ ਕਿਵੇਂ ਹੋਵੇਗਾ?"

ਗੁਰੂ ਸਾਹਿਬ ਨੇ ਉੱਤਰ ਦਿਤਾ, "ਜਿਹੜਾ ਕੱਲਰ ਨੂੰ ਬੀਜਦਾ ਹੈ, ਉਹ ਐਵੇਂ ਜੀਵਨ ਨੂੰ ਵਿਅਰਥ ਗੁਆਉਂਦਾ ਹੈ। ਹੇ ਬ੍ਰਾਹਮਣ, ਜੋ ਕੋਈ ਆਪਣੀ ਪੂਜਾ ਦਾ ਇਸ਼ਟ ਇਕ ਪਰਮੇਸ਼ਰ ਨੂੰ ਬਣਾਏ, ਸ਼ੁਭ ਕਰਮਾਂ ਦੀ ਤੁਲਸੀ-ਮਾਲਾ ਨੂੰ ਗਲ ਵਿਚ ਪਾਏ ਤੇ ਰਬ ਦੇ ਨਾਉਂ ਦੀ ਬੇੜੀ ਵਿਚ ਚੜ੍ਹੇ ਤੇ ਹਰ ਵੇਲੇ ਉਸ ਦੀ ਮਿਹਰ ਲਈ ਅਰਦਾਸ ਕਰੇ, ਉਸ ਦਾ ਪਾਰ-ਉਤਾਰਾ ਅਵੱਸ਼ ਹੋਵੇਗਾ।" ਉਨ੍ਹਾਂ ਨੇ ਹੋਰ ਫਰਮਾਇਆ, "ਜਿਹੜਾ ਕੋਈ ਸੰਸਾਰ ਦੇ ਮਾਲੀ ਨਾਲ ਆਪਣਾ ਸੰਬੰਧ ਜੋੜਦਾ ਹੈ ਤੇ ਖੂਹਾ ਖੁਟਦਾ ਹੈ ਸ਼ੁਭ ਕਰਮਾਂ ਦਾ ਤੇ ਸਿਮਰਨ ਦੀਆਂ ਟਿੰਡਾਂ ਬਣਾਂਦਾ ਹੈ, ਤੁਲਸੀ-ਮਾਲਾ ਤੇ ਆਪਣੇ ਮਨ ਨੂੰ ਬਲਦ ਵਾਂਗ ਜੋੜਦਾ ਹੈ ਖੂਹ ਦਾ ਪਾਣੀ ਕਢਣ ਲਈ ਤੇ ਆਪਣੇ ਤਨ ਦੀ ਖੇਤੀ ਨੂੰ ਸਿੰਜਰਦਾ ਹੈ ਰੱਬ ਦੇ ਮਿਹਰ-ਪਾਣੀ ਨਾਲ, ਉਸ ਦਾ ਜੀਵਨ ਭਰਪੂਰ ਹੁੰਦਾ ਹੈ।"

ਪੰਡਤ ਬੋਲਿਆ, "ਪਰ ਮਨ ਨੂੰ ਕੋਈ ਕਾਬੂ ਕਿਵੇਂ ਕਰੇ, ਜਿਸ ਕਾਮ ਤੇ ਕ੍ਰੋਧ ਦੀ ਸੂਲ ਹਰ ਵੇਲੇ ਚੁਭਦੀ ਰਹਿੰਦੀ ਹੈ?"

ਸਤਿਗੁਰਾਂ ਨੇ ਉੱਤਰ ਦਿਤਾ, "ਕਾਮ ਤੇ ਕ੍ਰੋਧ ਦੀ ਤਿੱਖੀ ਧਾਰ ਨੂੰ ਮਨੁੱਖ ਆਪਣੇ ਮਨ ਨੂੰ ਗੋਡੀ ਕਰਨ ਲਈ ਵਰਤੇ, ਭਾਵ ਇਨ੍ਹਾਂ ਨਾਲ ਆਪਣੇ ਮਨ ਨੂੰ ਕੱਟਣ ਦੀ ਥਾਂ ਮਨ ਦੇ ਵਿਕਾਰਾਂ ਨੂੰ ਕੱਟੇ। ਇਸ ਤਰ੍ਹਾਂ ਮਨੁੱਖ ਉਤੇ ਇਹ ਸਵਾਰੀ ਨਹੀਂ ਕਰਨਗੇ, ਸਗੋਂ ਮਨੁੱਖ ਇਨ੍ਹਾਂ ਉਤੇ ਸਵਾਰ ਹੋਵੇਗਾ।"

ਪੰਡਤ ਨੇ ਪੁੱਛਿਆ, "ਕਾਗ ਵੀ ਕਦੀ ਹੰਸ ਬਣਿਆ ਹੈ? ਜਿਸਦੇ ਪਿਛਲੇ ਕਰਮ ਹੀ ਮੰਦੇ ਹੋਣ, ਉਸ ਪਾਸ ਕੀ ਚਾਰਾ ਹੈ, ਸਿਵਾਇ ਦੁੱਖ ਸਹਿਣ ਦੇ।"

ਸਤਿਗੁਰਾਂ ਨੇ ਉੱਤਰ ਦਿਤਾ, "ਰੱਬ ਦੀ ਮਿਹਰ ਹੋਵੇ ਤਾਂ ਮਨੁੱਖ ਦਾ ਪਿੱਛਾ ਮੇਟਿਆ ਜਾਂਦਾ ਹੈ - ਉਹ ਚਾਹੇ, ਤਾਂ ਕਾਗ ਨੂੰ ਹੰਸ ਬਣਾ ਦੇਵੇ। ਪਰ ਰੱਬ ਦੀ ਮਿਹਰ ਉਨ੍ਹਾਂ ਉਤੇ ਹੁੰਦੀ ਹੈ ਜੋ ਆਪਣਾ ਆਪਾ ਸਮੂਲੜਾ ਪ੍ਰਭੂ ਦੀ ਭੇਟਾ ਕਰ ਦੇਣ।"

ਪੰਡਤ ਨੇ ਆਖਿਆ, "ਪ੍ਰਭੂ ਦਾ ਗਿਆਨ ਵੇਦ-ਸ਼ਾਸਤ੍ਰਾਂ ਦੇ ਪੜ੍ਹੇ ਬਿਨਾਂ ਕਿਵੇਂ ਆ ਸਕਦਾ ਹੈ?"

ਸਤਿਗੁਰੂ ਬੋਲੇ, "ਪੜ੍ਹਨ ਨਾਲ ਪ੍ਰਭੂ ਦਾ ਭੇਦ ਨਹੀਂ ਮਿਲਦਾ, ਅੰਦਰਲੀ ਅੱਖ ਨੂੰ ਖੋਲ੍ਹਣ ਨਾਲ ਮਿਲਦਾ ਹੈ। ਚੁੰਚ-ਗਿਆਨ ਤੇ ਅੰਦਰ ਦੇ ਪ੍ਰਕਾਸ਼ ਵਿਚ ਫੇਰ

ਅੰਤਰ ਹੈ। ਮਨੁੱਖ ਦਾ ਮਨ ਤੇ ਦਿਲ ਪਾਪ ਦੇ ਸਾਹਮਣੇ ਬੜਾ ਨਿਤਾਣਾ ਹੈ। ਇਸੇ ਲਈ ਉਹ ਦੋ ਬਾਪ (ਮੋਹ ਤੇ ਦ੍ਵੈਸ਼) ਤੇ ਦੋ ਮਾਵਾਂ (ਆਸਾ ਤੇ ਤ੍ਰਿਸ਼ਨਾ) ਨੂੰ ਸਹੇੜ ਲੈਂਦਾ ਹੈ।''

ਚਤੁਰ ਦਾਸ ਨੇ ਪੁੱਛਿਆ : ''ਜੇ ਗੱਲ ਇਵੇਂ ਹੀ ਹੈ, ਤਾਂ ਮਨੁੱਖ ਦੀ ਗਤੀ ਦੀ ਆਸ ਕਿਵੇਂ ਰਖੀ ਜਾ ਸਕਦੀ ਹੈ?''

ਗੁਰੂ ਸਾਹਿਬ ਨੇ ਉੱਤਰ ਦਿਤਾ, ''ਕੀ ਤੁਹਾਨੂੰ ਪਤਾ ਨਹੀਂ, ਕਿ ਨੀਲੀ ਬਨਸਪਤੀ ਸਾਰੀ ਖਿੜੀ ਹੋਈ ਹੈ. ਪਰ ਉਸ ਦੇ ਅੰਦਰ ਅੱਗ ਵਸਦੀ ਹੈ? ਧਰਤੀ ਨੂੰ ਪਾਣੀ ਨੇ ਵੇੜ੍ਹਿਆ ਹੈ, ਪਰ ਉਸਨੂੰ ਰੋੜ੍ਹਦਾ ਨਹੀਂ, ਚੰਨ ਤੇ ਸੂਰਜ ਇਕੋ ਅਕਾਸ਼ ਵਿਚ ਰਹਿੰਦੇ ਹੋਏ ਵੀ ਇਕ ਦੂਜੇ ਦੇ ਲੱਛਣ ਗ੍ਰਹਿਣ ਨਹੀਂ ਕਰਦੇ? ਇਵੇਂ ਹੀ ਮਨੁੱਖ ਆਸਾ-ਤ੍ਰਿਸ਼ਨਾ ਦੇ ਦੇਸ ਵਿਚ ਵਸਦਾ ਹੋਇਆ ਮਨ ਵਿਚ ਇਨ੍ਹਾਂ ਤੋਂ ਨਿਰਲੇਪ ਰਹਿ ਸਕਦਾ ਹੈ।''

ਫਿਰ ਚਤੁਰ ਦਾਸ ਨੇ ਪੁੱਛਿਆ, ''ਬ੍ਰਹਮ-ਗਿਆਨੀ ਦੇ ਲੱਛਣ ਕੀ ਹਨ?'' ਗੁਰੂ ਸਾਹਿਬ ਨੇ ਉਤਰ ਦਿਤਾ : ''ਜਿਹੜਾ ਬ੍ਰਹਮ ਨੂੰ ਹਰ ਥਾਂ ਜਾਣੇ ਤੇ ਭਰਮ ਜਾਲ ਨੂੰ, ਜਿਸ ਨੇ ਸਾਡੇ ਮਨਾਂ ਨੂੰ ਹਰ ਪਾਸਿਉਂ ਵੇੜ੍ਹਿਆ ਹੋਇਆ ਹੈ, ਕੱਟੇ, ਉਹੀ ਬ੍ਰਹਮ-ਗਿਆਨੀ ਹੈ ਤੇ ਉਸ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਉਸ ਦੇ ਅੰਦਰ ਸਭਨਾਂ ਲਈ ''ਦਇਆ'' ਠਾਠਾਂ ਮਾਰਦੀ ਹੋਵੇਗੀ!''

ਪੰਡਤ ਨੇ ਹੁਣ ਅਤਿ ਅਧੀਨ ਹੋ ਕੇ ਪੁੱਛਿਆ, ''ਹੇ ਗੁਰੂ, ਕੀ ਮੇਰੀ ਅਪਾਰ ਵਿੱਦਿਆ ਮੈਨੂੰ ਪਾਰਬ੍ਰਹਮ ਨੂੰ ਜਾਣਨ ਲਈ ਸਹਾਈ ਨਹੀਂ ਹੋਵੇਗੀ?''

ਸਤਿਗੁਰਾਂ ਨੇ ਉੱਤਰ ਦਿਤਾ, ''ਵਿੱਦਿਆ ਉਹੀ ਪਰਮ-ਸੱਤ ਨੂੰ ਜਾਣਨ ਵਿਚ ਸਹਾਈ ਹੋ ਸਕਦੀ ਹੈ, ਜੋ ਸਾਨੂੰ ਇਹ ਸੁਝਾਵੇ ਕਿ ਸੰਸਾਰ ਸਾਰੇ ਵਿਚ ਇਕੋ ਜੋਤ ਦਾ ਪਸਾਰਾ ਹੈ। ਦੇਵੀ-ਦੇਵਤੇ, ਮਨ, ਗਿਆਨ, ਬ੍ਰਹਿਮੰਡ, ਮਨੁੱਖ, ਪੁੰਨ-ਪਾਪ ਸਭ ਉਸੇ ਦਾ ਖਿਲਾਰਾ ਹੈ। ਇਸ ਲਈ ਹੋਰ ਕਿਸੇ ਚੀਜ ਬਾਰੇ ਪੜ੍ਹਨਾ-ਪੜ੍ਹਾਣਾ ਆਤਮਾ ਦੀ ਪਰਫੁੱਲਤਾ ਲਈ ਨਿਰਾਰਥਕ ਹੈ ਤੇ ਜਿਹੜਾ ਉਸਨੂੰ ਪਾਉਣਾ ਚਾਹੁੰਦਾ ਹੈ, ਉਹ ਸਾਰੀ ਕਾਇਨਾਤ ਨੂੰ ਆਪਣੀ ਪਿਆਰ-ਜੱਫੀ ਵਿਚ ਨਪੀੜ ਲਵੇ ਤੇ ਇਵੇਂ ਆਪਣੇ ਸ੍ਵੈ-ਸਰੂਪ ਵਿਚ ਇਸਥਿਤ ਹੋ ਜਾਵੇ!''

ਪੰਡਤ ਚਤੁਰ ਦਾਸ ਇਹ ਵਾਰਤਾਲਾਪ ਸੁਣ ਕੇ ਗੁਰੂ ਚਰਨਾਂ ਉਤੇ ਢਹਿ ਪਿਆ ਤੇ ਉਨ੍ਹਾਂ ਦਾ ਅਨਿਨ ਭਗਤ ਬਣ ਗਿਆ।

ਇਥੋਂ ਤੁਰ ਕੇ ਗੁਰੂ ਸਾਹਿਬ ਗਯਾ ਦੇ ਸਥਾਨ ਉਤੇ ਪੁਜੇ, ਜਿਥੇ ਮਹਾਤਮਾ ਬੁੱਧ ਨੇ ਭਾਰੀ ਤੱਪ ਸਾਧਿਆ ਸੀ। ਹੁਣ ਇਹ ਧਰਮ-ਸਥਾਨ ਬ੍ਰਾਹਮਣਾਂ ਪਾਸ ਸੀ, ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਨੂੰ ਤਰ੍ਹਾਂ ਤਰ੍ਹਾਂ ਦੀਆਂ ਰਸਮਾਂ-ਰੀਤਾਂ ਆਪਣੇ ਪਿੱਤਰਾਂ ਦੀ ਸ਼ਾਂਤੀ ਲਈ ਕਰਨ ਲਈ ਪ੍ਰੇਰਨਾ ਕੀਤੀ। ਸਤਿਗੁਰਾਂ ਨੇ ਜਵਾਬ ਵਿਚ ਇਹ ਸ਼ਬਦ ਉਚਾਰਿਆ :

"ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥

. . .

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਚਾ ਨਾਵਣੁ ਤਾ ਥੀਐ ਜਾਂ ਅਹਿਨਿਸ ਲਾਗੈ ਭਉ"॥੩॥

(ਆਦਿ ਗ੍ਰੰਥ, ਪੰਨਾ 358)

ਅਗੇ ਗਏ ਤਾ ਇਕ ਨਗਰ ਵਿਚ ਇਕ ਧਨਾਢ ਦੇ ਘਰ ਪੁੱਤਰ ਜੰਮਣ ਉਤੇ ਬਹੁਤ ਖੁਸ਼ੀਆਂ ਮਨਾਈਆ ਜਾ ਰਹੀਆਂ ਸਨ। ਦੂਜੇ ਦਿਨ ਉਸ ਦਾ ਪੁੱਤਰ ਗੁਜਰ ਗਿਆ। ਇਸ ਉਤੇ ਸਾਰਾ ਨਗਰ ਸ਼ੋਕ ਮਨਾਉਣ ਲਗਾ। ਮਰਦਾਨੇ ਨੇ ਪੁੱਛਿਆ, "ਹੇ ਗੁਰੂ, ਇਹ ਕਿਉਂ ਹੁੰਦਾ ਹੈ - ਕਦੀ ਮਨੁੱਖ ਨੂੰ ਸੁੱਖ ਮਿਲਦਾ ਹੈ, ਕਦੀ ਦੁੱਖ। ਜੀਵਨ ਦਾ ਕੀ ਇਹੀ ਮਨੋਰਥ ਹੈ ਕਿ ਬੰਦਾ ਆਵੇ ਤੇ ਚਲਾ ਜਾਵੇ?" ਗੁਰੂ ਨੇ ਆਖਿਆ, "ਮਰਦਾਨਿਆ, ਫਰਕ ਕੇਵਲ ਸੋਝੀ ਤੇ ਗਿਆਨ ਦਾ ਹੈ। ਗਿਆਨ ਦੀ ਘਾਟ ਕਰਕੇ ਮਨੁੱਖ ਕਦੀ ਹਦੋਂ ਬਾਹਰ ਖੁਸ਼ੀ ਮਨਾਦਾ ਹੈ, ਕਦੀ ਸੋਗ। ਪਰ ਜੇ ਉਹ ਅੰਦਰੋਂ ਆਤਮਾ ਵਿਚ ਰੱਬ ਨਾਲ ਜੁੜਿਆ ਹੋਵੇ, ਜਿਹੜਾ ਨਾ ਜੰਮਦਾ ਹੈ, ਨਾ ਮਰਦਾ, ਨਾ ਦੁੱਖ ਭੋਗਦਾ ਹੈ, ਨਾ ਸੁੱਖ, ਤਾ ਮਨੁੱਖ ਸਦਾ ਸਹਿਜ ਵਿਚ ਰਹੇ ਤੇ ਦੁੱਖ ਤੇ ਸੁੱਖ ਨੂੰ ਇਕ ਕਪੜਾ ਲਾਹ ਕੇ ਦੂਜਾ ਪਾਉਣ ਸਮਾਨ ਸਮਝੇ ਤੇ ਫੇਰ ਸਤਿਗੁਰਾ ਨੇ ਇਹ ਸ਼ਬਦ ਉਚਾਰਿਆ, ਜਿਸ ਵਿਚ ਰਾਤ ਦੇ ਚਾਰ ਪਹਿਰਾ ਨਾਲ ਜੀਵਨ ਦੀ ਤੁਲਨਾ ਕਰਕੇ ਆਤਮਾ ਨੂੰ ਸਦਾ ਜਾਗਦੇ ਰਹਿਣ ਦਾ ਉਪਦੇਸ਼ ਦਿਤਾ ਗਿਆ ਹੈ

'ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਹੁਕਮਿ ਪਇਆ ਗਰਭਾਸਿ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ
ਖਸਮ ਸੇਤੀ ਅਰਦਾਸਿ॥

ਦੂਜੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਵਿਸਰਿ ਗਇਆ ਧਿਆਨੁ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ
ਜਿਉ ਜਸੁਦਾ ਘਰਿ ਕਾਨੁ॥

. . .

ਤੀਜੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ

ਧਨ ਜੋਬਨ ਸਿਉ ਚਿਤੁ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ
ਬਧਾ ਛੁਟਹਿ ਜਿਤੁ॥
ਚਉਥੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ
ਲਾਵੀ ਆਇਆ ਖੇਤੁ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ
ਕਿਸੈ ਨ ਮਿਲਿਆ ਭੇਤੁ॥

. . .

ਸਾਈ ਵਸਤੁ ਪਰਾਪਤਿ ਹੋਈ
ਜਿਸੁ ਸਿਉ ਲਾਇਆ ਹੇਤੁ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ
ਲਾਵੀ ਲੁਣਿਆ ਖੇਤੁ॥੪॥੧॥

(ਆਦਿ ਗ੍ਰੰਥ, ਪੰਨੇ 74-75)

ਅੱਗੇ ਗਏ ਤਾ ਇੱਕ ਥਾਂ ਤੇ ਉਨ੍ਹਾ ਦੇ ਦੋ ਵੱਡੇ ਸ਼ਰਧਾਲੂ ਆਣ ਬਣੇ। ਪਰ ਇਨ੍ਹਾ ਵਿਚੋਂ ਇੱਕ ਛੇਤੀ ਹੀ ਵਿਕਾਰਾਂ ਵਿਚ ਪੈ ਗਿਆ. ਪਰ ਦੂਜਾ ਗੁਰੂ ਦੇ ਰਾਹ ਉਤੇ ਦ੍ਰਿੜ ਰਿਹਾ। ਜਿਹੜਾ ਪਾਪ ਵਾਲੇ ਰਾਹ ਪਿਆ. ਉਸਨੂੰ ਇਕ ਪਰ-ਇਸਤ੍ਰੀ ਦੇ ਘਰ ਜਾਂਦੇ-ਜਾਂਦੇ ਸੋਨੇ ਦੀਆਂ ਮੋਹਰਾ ਦੀ ਥੈਲੀ ਰਾਹ ਵਿਚ ਪਈ ਮਿਲੀ. ਪਰ ਜੋ ਨਿਤਾਪ੍ਰਤ ਗੁਰੂ ਦੇ ਦਰਸ਼ਨਾ ਨੂੰ ਜਾਂਦਾ ਸੀ. ਉਸਨੂੰ ਪੈਰ ਵਿਚ ਇਕ ਅਜੇਹੀ ਸੂਲ ਚੁੱਭੀ ਕਿ ਉਹ ਦਰਦ ਨਾਲ ਚਿਚਲਾ ਉਠਿਆ। ਉਹ ਆਪਣੇ ਮਨ ਵਿਚ ਬਹੁਤ ਹੀ ਲੱਜਾਵਾਨ ਹੋਇਆ ਤੇ ਗੁਰੂ ਨੂੰ ਪੁੱਛਣ ਲੱਗਾ, "ਸੱਚੇ ਪਾਤਸ਼ਾਹ, ਬਲਿਹਾਰ ਤੇਰੀ ਕੁਦਰਤ ਦੇ, ਜੋ ਤਾ ਤੇਰੇ ਰਾਹ ਤੇ ਤੁਰਦਾ ਹੈ. ਉਸਨੂੰ ਤਾਂ ਤੂੰ ਸੂਲ ਚੁਭਾਈ ਤੇ ਜੋ ਪਾਪ ਦੇ ਰਾਹ ਪੈ ਗਿਆ ਹੈ. ਉਸਨੂੰ ਸੋਨੇ ਦੀਆ ਮੋਹਰਾ ਲਭਾਈਆਂ. ਚੰਗਾ ਤੇਰਾ ਨਿਆਉਂ ਹੈ।" ਸਤਿਗੁਰਾ ਨੇ ਉੱਤਰ ਦਿਤਾ. "ਮੇਰੇ ਪ੍ਰਿਯ ਜਗਿਆਸੂ ਰੱਬ ਦਾ ਰਾਹ ਫੜਨਾ ਅਲੂਣੀ ਸਿੱਲ ਨੂੰ ਚੱਟਣਾ ਹੈ. ਸੂਲੀ ਨੂੰ ਚੁੰਮਣਾ ਹੈ, ਸਰੀਰ ਦੇ ਸੁੱਖਾਂ ਨੂੰ ਤਿਆਗਣਾ ਤੇ ਦੂਜਿਆਂ ਦੇ ਦੁੱਖਾਂ ਨੂੰ ਆਪਣਾ ਬਣਾਉਣਾ ਹੈ. ਪਰ ਤੂੰ ਆਪਣੇ ਅੰਦਰੇ ਨੂੰ ਪੁੱਛ ਕੇ ਵੇਖ. ਤੈਨੂੰ ਇਸ ਰਾਹ ਤੇ ਠੰਢ ਪਈ ਹੈ, ਜਾ ਤੂੰ ਵੀ ਆਪਣੇ ਦੂਜੇ ਸਾਥੀ ਵਾਂਗ ਕਾਮ ਤੇ ਤ੍ਰਿਸ਼ਨਾ ਦੀ ਅੱਗ ਵਿਚ ਭੁੱਜ ਰਿਹਾ ਹੈਂ - ਤੇਰੇ ਸਾਥੀ ਨੂੰ ਜਿਹੜਾ ਖਜਾਨਾ ਲੱਭਾ ਹੈ, ਉਹ ਨਿਖੁਟਣ ਵਾਲਾ ਹੈ। ਉਸ ਦੇ ਹੁੰਦਿਆਂ ਉਸ ਦੀ ਸੰਭਾਲ ਦੀ ਚਿੰਤਾ ਉਸਨੂੰ ਖਾਏਗੀ ਤੇ ਜਦ ਉਸ ਤੋਂ ਵਿਰਵਾ ਹੋ ਜਾਏਗੀ, ਤਾਂ ਉਸ ਦੀ ਘਾਟ ਉਸ ਦਾ ਮਨ ਡਾਵਾਂ ਡੋਲ ਕਰ ਦੇਵੇਗੀ.. ਪਰ ਜਿਹੜਾ ਖਜਾਨਾ ਤੈਨੂੰ ਲੱਭਾ ਹੈ, ਉਹ ਕਦੀ ਨਿਖੁਟੇਗਾ ਨਹੀਂ. ਤੇ ਸਦਾ ਤੈਨੂੰ ਸ਼ਾਂਤੀ ਵਿਚ ਤੇ ਭਰਪੂਰ ਰਖੇਗਾ।"

ਹੁਣ ਗੁਰੂ ਸ਼ਾਹਿਬ ਇਕ ਅਜੇਹੀ ਥਾਂ ਉਤੇ ਪੁੱਜੇ ਜਿਥੇ ਲੋਕਾਂ ਨੇ ਉਨ੍ਹਾਂ ਦੀ

ਰੱਜ ਕੇ ਸੇਵਾ ਕੀਤੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਅਸੀਸ ਦਿਤੀ, "ਰੱਬ ਕਰੇ, ਤੁਸੀਂ ਉੱਜੜ ਜਾਓ।" ਅੱਗੇ ਗਏ, ਤਾਂ ਇਸ ਥਾਂ ਦੇ ਲੋਕਾਂ ਨੇ ਉਨ੍ਹਾਂ ਦਾ ਰੱਜ ਕੇ ਨਿਰਾਦਰ ਕੀਤਾ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਰਾਪ ਦੇਂਦਿਆਂ ਆਖਿਆ, "ਰੱਬ ਕਰੇ, ਤੁਸੀਂ ਇਥੇ ਹੀ ਵਸਦੇ ਰਹੋ।" ਮਰਦਾਨਾ ਇਹ ਸੁਣ ਕੇ ਬਹੁਤ ਹੈਰਾਨ ਹੋਇਆ। ਆਖਿਓ ਸੂ, "ਸਚਿਆ ਸਾਹਿਬਾ, ਸੁਬਹਾਨ ਤੇਰੀ ਕੁਦਰਤ ਦੇ. ਅਨੋਖੀ ਹੀ ਤੇਰੀ ਖੇਡ ਹੈ। ਜਿਹੜੇ ਤੇਰੀ ਸੇਵਾ ਕਰਨ, ਉਨ੍ਹਾਂ ਨੂੰ ਉਜਾੜਦਾ ਹੈਂ, ਜਿਹੜੇ ਤੇਰਾ ਨਿਰਾਦਰ ਕਰਨ, ਉਨ੍ਹਾਂ ਨੂੰ ਵਸਾਂਦਾ ਹੈਂ।"

ਗੁਰੂ ਸਾਹਿਬ ਨੇ ਉੱਤਰ ਦਿਤਾ, "ਮਰਦਾਨਿਆ, ਜਿਹੜੇ ਚੰਗੇ ਹਨ, ਜੇ ਉਹ ਬਿਖਰ ਗਏ ਤਾਂ ਬਾਹਰ ਜਾ ਕੇ ਵੀ ਲੋਕਾਂ ਨੂੰ ਆਪਣੇ ਵਰਗਾ ਬਣਾਉਣਗੇ, ਪਰ ਜੋ ਮਾੜੇ ਹਨ ਜੇ ਉਹ ਆਪਣੀ ਥਾਂ ਉਤੇ ਹੀ ਵਸਦੇ ਰਹੇ ਤਾਂ ਘਟੋ ਘਟ ਦੂਜਿਆਂ ਨੂੰ ਤਾਂ ਉਨ੍ਹਾਂ ਦੀ ਲਾਗ ਨਹੀਂ ਲੱਗੇਗੀ।"

ਹੁਣ ਜਾਂਦੇ-ਜਾਂਦੇ ਗੁਰੂ ਸਾਹਿਬ ਕਾਮ ਰੂਪ ਦੇਸ (ਭਾਵ, ਆਸਾਮ) ਜਾ ਪੁੱਜੇ। ਇਸ ਇਲਾਕੇ ਦੀਆਂ ਤੀਵੀਂਆਂ ਆਪਣੀ ਸੁੰਦਰਤਾ ਤੇ ਜਾਦੂ ਟੂਣੇ ਕਰਕੇ ਬਹੁਤ ਪ੍ਰਸਿੱਧ ਸਨ। ਕਾਮ ਰੂਪ ਦੀ ਰਾਣੀ ਉਨ੍ਹਾਂ ਦਿਨਾਂ ਵਿਚ ਨੂਰ ਸ਼ਾਹ ਨਾਉਂ ਦੀ ਇਕ ਅਤਿ ਸੁੰਦਰ ਜਵਾਨ ਇਸਤ੍ਰੀ ਸੀ। ਮਰਦਾਨੇ ਨੂੰ ਭੁੱਖ ਜੋ ਲੱਗੀ ਤਾਂ ਗੁਰੂ ਦੀ ਆਗਿਆ ਲੈ ਕੇ ਉਹ ਨਗਰ ਜਾ ਵੜਿਆ। ਨੂਰ ਸ਼ਾਹ ਨੇ ਮਰਦਾਨੇ ਦੀ ਮਾਸੂਮ ਪਰ ਨਿਰਾਲੀ ਡੀਲ-ਡੌਲ ਵੇਖੀ ਤਾਂ ਉਸ ਉਤੇ ਮੋਹਿਤ ਹੋ ਗਈ ਤੇ ਲੱਗੀ ਉਸ ਉਤੇ ਜਾਦੂ ਕਰਨ। ਮਰਦਾਨੇ ਨੂੰ ਵੀ ਉਸ ਦੇ ਕੋਮਲ ਹਾਵ-ਭਾਵ ਤੇ ਤਿੱਖੇ ਖਿਚਵੇਂ ਨਕਸ਼-ਨੈਣ ਬਹੁਤ ਦਿਲ-ਵਿੰਨ੍ਹਵੇਂ ਲੱਗੇ ਤੇ ਉਹ ਵੀ ਉਹਦੇ ਉਤੇ ਮੋਹਿਤ ਹੋ ਗਿਆ। ਜਦ ਕਾਫੀ ਸਮਾਂ ਬੀਤ ਗਿਆ ਤੇ ਮਰਦਾਨਾ ਮੁੜ ਕੇ ਨਾ ਆਇਆ ਤਾਂ ਗੁਰੂ ਸਾਹਿਬ ਆਪ ਉਹਦੀ ਭਾਲ ਵਿਚ ਨਗਰ ਨੂੰ ਤੁਰੇ।

ਜਦ ਉਹਨਾਂ ਢੂੰਡਦੇ-ਢੂੰਡਦੇ ਮਰਦਾਨੇ ਨੂੰ ਨੂਰਸ਼ਾਹ ਦਾ ਹੱਥ-ਬੱਧਾ ਗੁਲਾਮ ਬਣਿਆ ਡਿੱਠਾ ਤਾਂ ਉਨ੍ਹਾਂ ਨੂਰ ਸ਼ਾਹ ਨੂੰ ਆਖਿਆ, "ਮੇਰੇ ਆਦਮੀ ਨੂੰ ਛੱਡ ਦੇ, ਇਸ ਨੇ ਅਜੇ ਮੇਰੇ ਨਾਲ ਲੰਮੇਂ ਪੈਂਡੇ ਉਤੇ ਜਾਣਾ ਹੈ।" ਪਰ ਨੂਰ ਸ਼ਾਹ ਨੇ ਆਖਿਆ, "ਇਹ ਕਦਾਚਿਤ ਨਹੀਂ ਹੋ ਸਕਦਾ। ਅੱਸਾਂ ਦੋਹਾਂ ਨੇ ਇਕ ਦੂਜੇ ਨੂੰ ਆਪਣੀ ਮਰਜ਼ੀ ਨਾਲ ਚੁਣਿਆ ਹੈ। ਮੈਂ ਇਸ ਨੂੰ ਇਥੋਂ ਕਦੀ ਵੀ ਜਾਣ ਨਹੀਂ ਦਿਆਂਗੀ।" ਉਹਨੇ ਸਗੋਂ ਗੁਰੂ ਸਾਹਿਬ ਨੂੰ ਵੀ ਜਾਦੂ ਨਾਲ ਆਪਣੇ ਵਸ ਕਰਨ ਲਈ ਬੜੇ ਯਤਨ ਕੀਤੇ, ਪਰ ਗੁਰੂ ਸਾਹਿਬ ਨੇ ਆਖਿਆ, "ਜਿਸਦੇ ਪੱਲੇ ਕੱਲਰ ਹੋਵੇ, ਉਹ ਕਸਤੂਰੀ ਨੂੰ ਉਸ ਨਾਲ ਖਰੀਦ ਨਹੀਂ ਸਕਦਾ। ਇਵੇਂ ਹੀ ਸ਼ੁਭ ਅਮਲਾਂ ਬਾਝੋਂ ਸੱਚੇ ਪਤੀ ਦਾ ਮਿਲਾਪ ਹੋਣਾ ਅਸੰਭਵ ਹੈ।"

ਨੂਰ ਸ਼ਾਹ ਨੇ ਹੁਣ ਗੁਰੂ ਸਾਹਿਬ ਨੂੰ ਆਪਣੀ ਨ੍ਰਿਤਕਾਰੀ ਨਾਲ ਮੋਹਣਾ ਚਾਹਿਆ। ਅਜੇਹੀ ਕੋਮਲ ਤੇ ਰਸ-ਗੁਧੀ ਉਸ ਦੀ ਅਦਾ ਸੀ, ਇਉਂ ਪੈਰ ਉਸ ਦੇ ਨਾਚ ਵਿਚ ਕਲਾ-ਪੂਰਤ ਥਿਰਕਦੇ ਸਨ; ਅਜੇਹੀ ਦਿਲ-ਖਿਚਵੀਂ ਤੋਂ ਬਚਣਾ ਅਸੰਭਵ ਸੀ। ਪਰ ਸਤਿਗੁਰੂ ਅਡੋਲ ਬੈਠੇ ਰਹੇ ਤੇ ਇੱਕ ਸ਼ਬਦ ਉਚਾਰਿਆ ਜਿਸ ਦਾ ਭਾਵ ਸੀ ਕਿ : "ਦਿਲ ਦੀਆਂ ਕਾਮਨਾਵਾਂ ਛੈਣਿਆਂ ਤੇ ਪੈਰ-ਘੁੰਗਰੂਆਂ ਵਾਂਗ ਅੰਦਰ ਲੌਂਕਦੀਆਂ ਹਨ ਤੇ ਦੁਨੀਆਂ ਦਾ ਢੋਲ ਨਾਲ ਤਾਲ ਦੇਣ ਲਈ ਕੁਟੀਂਦਾ ਰਹਿੰਦਾ ਹੈ। ਕੋਈ ਦੇਵਤਾ ਵੀ ਬਚ ਨਹੀਂ ਸਕਦਾ ਇਨ੍ਹਾਂ ਦੇ ਸ਼ੋਰੀਲੇ ਰਾਗ ਤੋਂ।

ਹਰ ਖੁਸ਼ੀ ਵਿਕਦੀ ਹੈ, ਵਰ-ਸਰਾਪ ਵਿਕਦੇ ਹਨ - ਪਰ ਕੋਈ ਕਿੰਨਾ ਕੁ ਚਿਰ ਬਾਹਰੋਂ ਖੁਸ਼ੀ ਮਾਣ ਸਕਦਾ ਤੇ ਆਪਣੇ ਧੁਰ-ਅੰਦਰੋਂ ਉਠਦੀ ਰੱਬ ਦੀ ਆਵਾਜ਼ ਨੂੰ ਦਬਾ ਸਕਦਾ ਹੈ? ਮਨੁੱਖਾਂ ਵਿਚ ਮਨੁੱਖਾਂ ਲਈ ਦਰਦ ਨਹੀਂ ਰਿਹਾ, ਰਾਜਿਆਂ ਵਿਚ ਨਿਆਂ ਨਹੀਂ ਰਿਹਾ। ਬਾਹਰੋਂ ਸੂਰਤ, ਮਨੁੱਖਾ ਵਰਗੀ ਹੈ, ਪਰ ਅੰਦਰੋਂ ਕਰਤੂਤ ਕੁੱਤਿਆਂ ਤੋਂ ਵੀ ਭ੍ਰਿਸ਼ਟ ਹੋਈ ਪਈ ਹੈ। ਪਰ ਰੱਬ ਨੂੰ ਮਨਜ਼ੂਰ ਓਹੀ ਹੈ, ਜੋ ਆਪਣਾ ਜੀਵਨ ਇਸ ਹੁਸਨ ਦੀ ਬਗੀਚੀ ਵਿਚ ਪ੍ਰਾਹੁਣਾ ਜਾਣ ਕੇ ਬਿਤਾਵੇ ਤੇ ਆਪਣੇ ਸਦੀਵੀ ਰੱਬ ਨਾਲ ਅੰਦਰੋਂ ਸਦਾ ਜੁੜਿਆ ਰਹੇ।''

ਇਹ ਸੁਣ ਕੇ ਨੂਰ ਸ਼ਾਹ ਤੇ ਉਸ ਦੀਆਂ ਸਾਥਣਾਂ ਨੇ ਆਪਣੇ ਮਾਲ ਧਨ ਦਾ ਵਿਖਾਲਾ ਪਾਣਾ ਸ਼ੁਰੂ ਕੀਤਾ। ਸੋਨਾ, ਚਾਂਦੀ, ਹੀਰੇ ਤਰ੍ਹਾਂ ਤਰ੍ਹਾਂ ਦੇ ਪਕਵਾਨ ਤੇ ਵੰਨ ਸਵੰਨੇ ਬਸਤਰ ਉਨ੍ਹਾਂ ਗੁਰੂ ਨਾਨਕ ਅਗੇ ਆਣ ਹਾਜਰ ਕੀਤੇ ਕਿ ਕਿਸੇ ਤਰ੍ਹਾਂ ਰੀਝ ਕੇ ਉਹ ਉਨ੍ਹਾਂ ਪਾਸ ਟਿਕ ਜਾਣ। ਪਰ ਗੁਰੂ ਸਾਹਿਬ ਉਤੇ ਇਨ੍ਹਾਂ ਦਾ ਵੀ ਕੋਈ ਪਰਭਾਵ ਨਾ ਪਿਆ ਤੇ ਉਨ੍ਹਾਂ ਹੇਠ ਲਿਖਿਆ ਸ਼ਬਦ ਉਚਾਰਿਆ

''ਇਆਨੜੀਏ ਮਾਨੜਾ ਕਾਇ ਕਰੇਹਿ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥੧॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥੨॥

(ਆਦਿ ਗ੍ਰੰਥ, ਪੰਨਾ 722)

ਨੂਰ ਸ਼ਾਹ ਉਤੇ ਇਸ ਦਿਲ-ਟਟੋਲਦੇ ਸ਼ਬਦ ਦਾ ਡੂੰਘਾ ਪਰਭਾਵ ਪਿਆ ਤੇ ਉਹ ਦੋਵੇਂ ਹੱਥ ਜੋੜ ਕੇ ਗੁਰੂ ਸਾਹਿਬ ਅਗੇ ਖੜੀ ਹੋ ਗਈ ਤੇ ਆਖਿਓ ਸੂ : ''ਜੀਉ ਜੀ, ਮੇਰੀ ਭੁੱਲ ਖਿਮਾਂ ਕਰ ਦਿਓ ਤੇ ਮੈਨੂੰ ਆਪਣੀ ਚੇਲੀ ਬਣਾ ਲਵੋ।'' ਗੁਰੂ ਸਾਹਿਬ ਨੇ ਆਖਿਆ, ''ਜੇ ਤੂੰ ਆਪਣੇ ਕੰਮ ਵਿਚ ਸਦਾ ਰੱਬ ਨੂੰ ਯਾਦ ਰਖੇਂਗੀ, ਤਾਂ ਤੇਰੀ ਨਿਸ਼ਾ ਹੋਵੇਗੀ।'' ਨੂਰ ਸ਼ਾਹ ਗੁਰੂ-ਚਰਨਾਂ ਉਤੇ ਢਹਿ ਪਈ, ਮਰਦਾਨੇ ਨੂੰ ਵੀ ਉਸ ਨੇ ਖਲਾਸ ਕੀਤਾ ਤੇ ਲੱਗੀ ਗੁਰੂ ਗੁਰੂ ਜਪਣ।

ਇਥੋਂ ਗੁਰੂ ਸਾਹਿਬ ਤੁਰਦੇ ਤੁਰਦੇ ਇਕ ਉਜਾੜ ਬੀਆਬਾਨ ਵਿਚ ਪੁਜੇ। ਬੜੀ ਤੂਫਾਨੀ ਹਵਾ 'ਸ਼ਾਂਇ ਸ਼ਾਂਇ' ਕਰਦੀ ਵਗ ਰਹੀ ਸੀ। ਬੁੱਢੇ ਬ੍ਰਿਛ ਕਾੜ-ਕਾੜ ਕਰਦੇ ਟੁੱਟ ਰਹੇ ਸਨ। ਝਟ ਕੁ ਨੂੰ ਮੋਹਲੇਧਾਰ ਮੀਂਹ ਪੈਣ ਲਗ ਪਿਆ, ਬਿਜਲੀ ਕੜਕੀ, ਬੱਦਲ ਭਿਆਨਕ ਘਣਘੋਰ ਨਾਲ ਗਰਜਿਆ। ਅਸਮਾਨ ਭੈ-ਭੀਤ ਕਰਨ ਵਾਲੀ ਸਿਆਹੀ ਨਾਲ ਧੁਆਂਖਿਆ ਗਿਆ, ਜਿਸ ਵਿਚੋਂ ਬਿਜਲੀ ਇਵੇਂ ਭੀਹਾਵਲੀ ਝਮਕਦੀ

ਸੀ ਜਿਵੇਂ ਅੱਗ ਜਾਂ ਲਹੂ ਦੀ ਲੀਕ। ਮਰਦਾਨਾ ਡਰ ਨਾਲ ਸਹਿਮ ਗਿਆ। ਆਖਿਓ ਸੂ, "ਸਚਿਆ ਸਾਹਿਬਾ ਕੀ ਪਤਾ ਸੀ ਤੂੰ ਇਵੇਂ ਉਜਾੜ ਵਿਚ ਘਤ ਕੇ ਮਾਰੇਂਗਾ, ਜਿਥੇ ਮੇਰੀ ਲੋਥ ਨੂੰ ਕਬਰ ਵੀ ਨਸੀਬ ਨਾ ਹੋਸੀ ਤੇ ਮੈਂ ਜੰਗਲੀ ਜਨੌਰਾ ਦਾ ਅਹਾਰ ਬਣਾਂਗਾ।"

ਗੁਰੂ ਨਾਨਕ ਮੁਸਕਰਾਏ ਤੇ ਆਖਿਓ ਨੇ, "ਮਰਦਾਨਿਆ, ਜੀਵਨ ਤੇ ਮੌਤ ਪਰਮੇਸ਼ਰ ਦੇ ਵਸ ਹੈ, ਜਿਸਦੇ ਡਰ ਨਾਲ ਸਾਰੀ ਧਰਤੀ ਅਕਾਸ਼ ਥਰਹਰ ਕੰਬ ਰਹੇ ਹਨ। ਇਸ ਲਈ ਜਿਹੜਾ ਮੇਰੇ ਨਿਰਭਉ ਤੇ ਸਦਾ-ਸਥਿਰ ਰੱਬ ਨਾਲ ਜੁੜਿਆ ਹੈ, ਉਸ ਦੇ ਨੇੜੇ ਦੁੱਖ ਨਹੀਂ ਆ ਸਕਦਾ।"

ਜਦ ਉਹ ਇਵੇਂ ਗੱਲਾਂ ਕਰ ਰਹੇ ਸਨ ਤਾ ਉਨ੍ਹਾਂ ਨੇ ਇਕ ਬੜੀ ਅਸਾਧਾਰਣ ਦਿਓ-ਕੱਦ ਤੇ ਡਰਾਉਣੀ ਸੂਰਤ ਆਪਣੇ ਵਲ ਆਉਂਦੀ ਡਿੱਠੀ, ਜਿਸ ਦਾ ਚਿਹਰਾ ਮੋਹਰਾ ਅੱਧਾ ਮਨੁੱਖ ਤੇ ਅੱਧਾ ਜਾਂਗਲੂ ਲੱਗਦਾ ਸੀ, ਪਰ ਬੜੇ ਹੀ ਭਿਆਨਕ ਤੇ ਬੇਡੌਲ ਅੰਗਾਂ ਵਾਲਾ। ਗੁਰੂ ਸਾਹਿਬ ਨੇ ਪੁੱਛਿਆ "ਭਾਈ ਵੇ ਤੂੰ ਕੌਣ ਹੈਂ, ਤੇ ਇਸ ਕੁਵੇਲੇ ਸਾਡੇ ਪਾਸ ਕੀ ਲੈਣ ਆਇਆ ਹੈ?" ਉਸ ਨੇ ਉੱਤਰ ਦਿਤਾ, "ਮੈ ਕਲਜੁਗ ਹਾਂ, ਭਾਵ ਇਸ ਜਮਾਨੇ ਦੀ ਆਤਮਾ। ਜਿੰਨੀਆਂ ਡਰਾਉਣੀਆਂ ਘਟਨਾਵਾ ਤੁਸਾ ਹੁਣੇ ਹੁਣੇ ਵਾਪਰਦੀਆ ਵੇਖੀਆ ਹਨ, ਉਹ ਮੇਰੀਆ ਹੀ ਕ੍ਰਿਤ ਸਨ। ਪਰ ਕਿਉਂਕਿ ਤੁਸੀਂ ਡਰੇ ਨਹੀਂ ਇਸ ਲਈ ਮੈਂ ਤੁਹਾਨੂੰ ਹੀਰੇ-ਮੋਤੀ ਤੁਹਾਡੀ ਭੇਟਾ ਕਰਨ ਲਿਆਇਆ ਹਾ। ਆਖੋ, ਤਾ ਮੈ ਤੁਹਾਨੂੰ ਨਿਹਾਇਤ ਸ਼ਾਨਦਾਰ ਮਹਿਲ ਰਹਿਣ ਲਈ ਪੁਆ ਦੇਵਾਂ ਤੇ ਮੋਹਣੀਆ ਨੂੰ ਹੁਕਮ ਕਰਾ ਕਿ ਆਪਣੇ ਨਾਚ ਨੱਚ ਕੇ ਤੁਹਾਨੂੰ ਰੀਝਾਉਣ ਤਾ ਜੋ ਤੁਸੀਂ ਆਪਣਾ ਨਿਵੇਕਲਾ ਰਾਹ ਛਡ ਦਿਓ ਤੇ ਤੁਸੀਂ ਵੀ ਤੇ ਹੋਰ ਲੋਕ ਵੀ ਮੇਰਾ ਰਾਹ ਅਪਨਾਉਣ।"

ਸਤਿਗੁਰਾ ਨੇ ਮਰਦਾਨੇ ਨੂੰ ਆਖਿਆ "ਮਰਦਾਨਿਆ, ਰਬਾਬ ਵਜਾਇ।" ਮਰਦਾਨੇ ਨੇ ਰਬਾਬ ਛੇੜੀ। ਗੁਰੂ ਬਾਬੇ ਨੇ ਸ੍ਰੀ ਰਾਗ ਵਿਚ ਇਹ ਸ਼ਬਦ ਉਚਾਰਿਆ

"ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੧॥

. . .

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥"

(ਆਦਿ ਗ੍ਰੰਥ, ਪੰਨਾ 14)

ਜਦ ਇਹ ਸ਼ਬਦ ਇਸ ਕਲਜੁਗੀ ਆਤਮਾ ਨੇ ਸੁਣਿਆ, ਤਾਂ ਚਰਨਾ ਉਤੇ ਢਹਿ ਪਿਆ ਤੇ ਆਖਣ ਲੱਗਾ, "ਹੇ ਗੁਰੂ, ਮੇਰੀਆਂ ਭੁੱਲਾ ਬਖਸ਼ ਲਓ। ਮੇਰਾ ਕੰਮ ਹੈ ਦੁਨੀਆਂ ਨੂੰ ਭਰਮ-ਜਾਲ ਵਿਚ ਫਸਾਣਾ। ਪਰ ਜੋ ਤੇਰਾ ਰਾਹ ਫੜੇਗਾ, ਉਸ ਉਤੇ ਮੇਰਾ ਜੋਰ ਨਹੀਂ ਚਲੇਗਾ!"

ਹੁੰਦੇ ਹੁੰਦੇ ਹੁਣ ਗੁਰੂ ਸਾਹਿਬ ਪੁਰੀ ਪੁਜੇ, ਜਿਥੇ ਵਿਸ਼ਨੂੰ ਜਾਂ ਕ੍ਰਿਸ਼ਨ ਨੂੰ

ਜਗਨਨਾਥ (ਭਾਵ ਸਾਰੇ ਬ੍ਰਹਿਮੰਡ ਦਾ ਨਾਥ) ਕਰਕੇ ਪੂਜਿਆ ਜਾਦਾ ਹੈ। ਰਾਤ ਨੂੰ ਚਾਦੀ ਦੇ ਥਾਲਾ ਵਿਚ ਨਿੱਕੇ ਨਿੱਕੇ ਮਿੱਟੀ ਦੇ ਦੀਵੇ ਬਾਲ ਪਾਡੇ ਜਗਨਨਾਥ ਦੀ ਮੂਰਤੀ ਦੀ ਪਰਕਰਮਾ ਕਰਦੇ ਤੇ ਉਸ ਦੀ ਆਰਤੀ ਉਤਾਰਦੇ ਉਸੇ ਉਤੇ ਚੜ੍ਹੇਆ ਪਾਸਿਆਂ ਤੋਂ ਫੁੱਲ ਸੁਟ ਰਹੇ ਸਨ। ਧੂਪ ਨਾਲ ਉਨ੍ਹਾ ਵਾਯੂਮੰਡਲ ਨੂੰ ਵੀ ਸੁਗੰਧਤ ਕੀਤਾ ਹੋਇਆ ਸੀ। ਗੁਰੂ ਨਾਨਕ ਨੂੰ ਆਰਤੀ ਵਿਚ ਭਾਗ ਨਾ ਲੈਂਦਾ ਵੇਖ ਕੇ ਉਨ੍ਹਾ ਨੂੰ ਵਡੀ ਖਿੱਝ ਆਈ। ਪੁੱਛਿਓ ਨੇ, "ਇਹ ਤੁਸੀਂ ਕਿਉਂ ਅਵੱਗਿਆ ਕਰ ਰਹੇ ਹੋ?" ਗੁਰੂ ਨੇ ਉੱਤਰ ਦਿਤਾ :

"ਐਨੇ ਵਡੇ ਜਗਨ ਨਾਥ ਦੀ ਆਰਤੀ ਉਤਾਰਦੇ ਹੋ, ਇਹ ਨਿੱਕੇ ਨਿੱਕੇ ਦੀਵੇ ਬਾਲ ਕੇ ਜਿਸਦੇ ਆਕਾਸ਼ ਦੇ ਥਾਲ ਵਿਚ ਚੰਨ ਤੇ ਸੂਰਜ ਦੇ ਦੀਵੇ ਪਏ ਬਲਦੇ ਤੇ ਤਾਰੇ ਮੋਤੀਆਂ ਵਾਗ ਜੜੇ ਝਿਲਮਿਲ ਝਿਲਮਿਲ ਕਰ ਰਹੇ ਹਨ? ਜਿਸਦੇ ਚੰਦਨਾ-ਭਰੇ ਪਹਾੜਾਂ ਉਤੋਂ ਲੱਖਾ ਹਵਾਵਾ ਖੁਸ਼ਬੂਈ ਲੱਦੀਆ ਉਸ ਅਗੇ ਨਿਤ ਧੂਪ ਧੁਖਾਦੀਆ ਹਨ ਤੇ ਜਿਸ ਦੀ ਅਨਹਦ ਧੁਨੀ ਨਾਲ ਸਾਰਾ ਬ੍ਰਹਿਮੰਡ ਧੜਕ ਰਿਹਾ ਹੈ। ਹਜ਼ਾਰਾ ਜਿਸਦੇ ਨੈਣ ਹਨ, ਪਰ ਨੈਣ ਜਿਸ ਦਾ ਕੋਈ ਨਹੀਂ, ਹਜ਼ਾਰਾਂ ਜਿਸਦੇ ਰੂਪ ਹਨ, ਪਰ ਰੂਪ ਜਿਸ ਦਾ ਕੋਈ ਵੀ ਨਹੀਂ ਤੇ ਜਿਸ ਦਾ ਚਾਨਣ ਸਾਰੇ ਜੀਵਾਂ ਨੂੰ ਚਾਨਣ ਤੇ ਜ਼ਿੰਦਗੀ ਬਖਸ ਰਿਹਾ ਹੈ - ਉਸ ਦੀ ਆਰਤੀ ਤਾ ਉਸ ਦੇ ਨਾਲ ਇਕਮਿਕ ਹੋਇਆ ਹੀ ਉਤਾਰੀ ਜਾ ਸਕਦੀ ਹੈ।"[1]

ਪੰਡਿਤਾ ਨੇ ਉਨ੍ਹਾਂ ਨਾਲ ਹੋਰ ਬਹਿਸ ਕਰਨੀ ਫਜ਼ੂਲ ਜਾਤੀ।

ਇੱਥੇ ਹੀ ਗੁਰੂ ਸਾਹਿਬ ਨੇ ਇੱਕ ਪੰਡਿਤ ਦਾ ਉਧਾਰ ਕੀਤਾ, ਜਿਸ ਨੇ ਅੱਖਾ ਤੇ ਕੰਨ ਬੰਦ ਕਰ ਰਖੇ ਸਨ ਤੇ ਜਿਸ ਦਾ ਦਾਅਵਾ ਸੀ ਕਿ ਇਸਤਰ੍ਹਾਂ ਉਸ ਦਾ ਮਨ ਇਕਾਗਰ ਹੋ ਕੇ ਅਗਮ ਨਿਗਮ ਦੀ ਸੋਝੀ ਰਖਣ ਲੱਗ ਪਿਆ ਹੈ। ਗੁਰੂ ਸਾਹਿਬ ਨੇ ਉਸ ਦੀ ਪ੍ਰੀਖਿਆ ਕਰਨ ਲਈ ਗੜਵੀ ਉਸ ਦੇ ਅਗੋਂ ਚੁੱਕ ਕੇ ਅਗੇ-ਪਿਛੇ ਕਰ ਦਿਤੀ ਤੇ ਆਖਣ ਲੱਗੇ "ਮਹਾਰਾਜ, ਹੁਣ ਦਸੋ ਤੁਹਾਡੀ ਗੜਵੀ ਕਿਥੇ ਹੈ?" ਪੰਡਿਤ ਨੇ ਕਈ ਅਨੁਮਾਨ ਲਾਏ ਪਰ ਸਾਰੇ ਹੀ ਗਲਤ ਨਿਕਲੇ। ਇਸ ਉਤੇ ਵੇਖਣ ਵਾਲਿਆਂ ਵਿਚ ਬੜੀ ਹਾਸੀ ਪਈ। ਸਤਿਗੁਰਾਂ ਨੇ ਆਖਿਆ "ਜਿਸ ਨੂੰ ਆਪਣੇ ਅਗੇ ਪਿਛੇ ਦੀ ਸੋਝੀ ਨਹੀਂ, ਉਹ ਅਗਮ ਨਿਗਮ ਦੀ ਕੀ ਸੂਝ ਰਖਦਾ ਹੋਵੇਗਾ?"

---

1. ਅਸਲ ਸ਼ਬਦ ਇਉਂ ਹੈ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥
ਕੈਸੀ ਆਰਤੀ ਹੋਇ। ਭਵਖੰਡਨਾ ਤੇਰੀ ਆਰਤੀ॥
ਅਨਹਤਾ ਸ਼ਬਦ ਵਾਜੰਤ ਭੇਰੀ॥੧॥ਰਹਾਉ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧੀ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ। ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ।"

(ਆਦਿ ਗ੍ਰੰਥ, ਪੰਨਾ 13)

# 4

# ਸੰਤਨ ਕੀ ਸੁਣਿ ਸਾਚੀ ਸਾਖੀ
# ਜੋ ਬੋਲਹਿ ਸੋ ਪੇਖਹਿ ਆਖੀ

- ਗੁਰੂ ਅਰਜਨ ਦੇਵ

ਸਤਿਗੁਰੂ ਹੁਣ ਪੰਜਾਬ ਨੂੰ ਮੁੜੇ। ਇਸ ਵੇਲੇ ਉਨ੍ਹਾਂ ਦਾ ਪਹਿਰਾਵਾ ਇਕ ਗ੍ਰਹਿਸਤੀ ਦਾ ਸੀ। ਪੰਜਾਬ ਵਿਚ ਉਹ ਪਾਕਪਟਨ ਨਾਮ ਦੀ ਥਾਂ ਉਤੇ ਸ਼ੇਖ ਬ੍ਰਹਮ ਜਾਂ ਫਰੀਦ ਦੂਜੇ ਨੂੰ ਮਿਲਣ ਲਈ ਗਏ ਜੋ ਤੇਰ੍ਹਵੀਂ ਸਦੀ ਦੇ ਪ੍ਰਸਿਧ ਸੂਫੀ ਤੇ ਕਵੀ ਸ਼ੇਖ ਫਰੀਦ ਦੀ ਗੱਦੀ ਉਤੇ ਬੈਠਾ ਹੋਇਆ ਸੀ। ਗੁਰੂ ਨਾਨਕ ਦੇਵ ਨੂੰ ਗ੍ਰਹਿਸਤੀਆਂ ਦੇ ਲਿਬਾਸ ਵਿਚ ਵੇਖ ਕੇ ਸ਼ੇਖ ਬ੍ਰਹਮ ਨੇ ਆਖਿਆ :

"ਅਕੈ ਤਾਂ ਲੋੜ ਮੁਕੱਦਮੀ, ਅਕੈ ਤਾਂ ਅਲਹੁ ਲੋੜ।
ਦੋਂਹ ਬੇੜੀ ਨਾ ਲੱਤ ਧਰ, ਮਤ ਵੱਖਰ ਵੰਞੇ ਬੋੜ।"

ਭਾਵ, ਜਾਂ ਤਾਂ ਤੂੰ ਸੰਸਾਰੀ ਬਣ ਤੇ ਜਾਂ ਤਿਆਗੀ ਤੇ ਫਕੀਰ। ਦੋਹਾਂ ਬੇੜੀਆਂ ਵਿਚ ਲੱਤਾਂ ਕਿਉਂ ਫੈਲਾਈ ਬੈਠਾ ਹੈਂ? ਗੁਰੂ ਸਾਹਿਬ ਨੇ ਉੱਤਰ ਦਿਤਾ, "ਵਰਤੋਂ ਦੋਹਾਂ ਬੇੜੀਆਂ ਦੀ ਹੀ ਕਰਨੀ ਚਾਹੀਦੀ ਹੈ। ਮਨੁੱਖ ਆਪਣਾ ਭਾਰ ਇਕ ਵਿਚ ਰਖੇ, ਤੇ ਆਪਣੀ ਰੂਹ ਨੂੰ ਦੂਜੀ ਵਿਚ। ਫਿਰ ਉਸ ਨੂੰ ਡੁੱਬਣ ਦਾ ਕੋਈ ਡਰ ਨਹੀਂ ਰਹਿੰਦਾ, ਨਾ ਬੇੜੀ ਦੇ ਹੀ ਟੁੱਟਣ ਦਾ।"

ਫਰੀਦ ਨੇ ਅਲੰਕਾਰ ਨੂੰ ਬਦਲਦੇ ਹੋਏ ਪੁੱਛਿਆ : "ਸੰਸਾਰੀ ਬਣ ਕੇ ਕੋਈ ਸੰਸਾਰ ਤੋਂ ਕਿਵੇਂ ਬਚ ਸਕਦਾ ਹੈ? ਸੰਸਾਰ ਤਾਂ ਇਕ ਝੂਠੀ ਚੁੜੇਲ ਦਾ ਮੋਹਿਆ ਆਪਣਾ ਆਪ ਭੁਲਾ ਬੈਠਾ ਹੈ - ਉਸ ਦਾ "ਖੇਤ" ਲੁੱਟਿਆ ਜਾ ਰਿਹਾ ਹੈ, ਪਰ ਉਸਨੂੰ ਕੋਈ ਸੋਝੀ ਨਹੀਂ।" ਗੁਰੂ ਜੀ ਨੇ ਉੱਤਰ ਦਿਤਾ, "ਜਿਸ ਦਾ ਰਾਖਾ ਅੰਦਰੋਂ ਸੁਰਤ ਵਿਚ ਸੁਚੇਤ ਹੋਵੇ, ਉਸ ਦਾ ਖੇਤ ਸਦਾ ਹਰਾ-ਭਰਾ ਰਹਿੰਦਾ ਹੈ ਤੇ ਮਾਇਆ ਰੂਪੀ ਚੁੜੇਲ ਉਸ ਦਾ ਕੁਝ ਵੀ ਵਿਗਾੜ ਨਹੀਂ ਸਕਦੀ।"

ਫਰੀਦ ਨੇ ਫਿਰ ਪੁੱਛਿਆ, "ਹੇ ਨਾਨਕ, ਜਦੋਂ ਤਨ ਤੇ ਮਨ ਦੀ ਤਾਕਤ ਹੀ ਜਵਾਬ ਦੇ ਜਾਵੇ ਤਾਂ ਤਬੀਬ ਕਿਥੋਂ ਮਿਲੇ ਸੁਰਤ ਨੂੰ ਮੁੜ ਸੁਰਜੀਤ ਕਰਨ ਲਈ?"

ਗੁਰੂ ਜੀ ਨੇ ਉੱਤਰ ਦਿਤਾ, "ਹੇ ਫਰੀਦ, ਦਰਦ ਨੂੰ ਪੈਦਾ ਕਰਨ ਵਾਲਾ ਵੀ ਅੰਦਰ ਹੈ ਤੇ ਦੁੱਖ ਦੇ ਕਟਣ ਵਾਲਾ ਵੀ। ਉਸਨੂੰ ਅੱਖਰਾਂ ਰਾਹੀਂ ਬਿਆਨਿਆ ਨਹੀਂ ਜਾ ਸਕਦਾ, ਉਸਨੂੰ ਤਾਂ ਅੰਦਰ ਦੀ ਅੱਖ ਹੀ ਵੇਖ ਸਕਦੀ ਹੈ।"

ਸ਼ੇਖ ਬ੍ਰਹਮ ਨੇ ਪਹਿਲੇ ਫਰੀਦ ਜੀ ਦਾ ਇਕ ਸ਼ਬਦ ਉਚਾਰਿਆ :

"ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ਰਹਾਉ॥
ਇਕ ਆਪੀਨੈ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ"॥੩॥੨॥

(ਆਦਿ ਗ੍ਰੰਥ, ਪੰਨਾ 794)

ਸਤਿਗੁਰਾਂ ਨੇ ਵੀ ਉਸੇ ਅਲੰਕਾਰ ਵਿਚ ਉਸ ਦਾ ਜਵਾਬ ਦਿਤਾ :

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥੧॥
ਤੇਰਾ ਏਕੋ ਨਾਮੁ ਮਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥੧॥ਰਹਾਉ॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥੨॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥
ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥
ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥੫॥੨॥੪॥

(ਆਦਿ ਗ੍ਰੰਥ, ਪੰਨਾ 729)

ਸ਼ੇਖ ਬ੍ਰਹਮ ਬੋਲਿਆ :

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥"

(ਆਦਿ ਗ੍ਰੰਥ, ਪੰਨਾ 1384)

ਇਸ ਉਤੇ ਗੁਰੂ ਸਾਹਿਬ ਨੇ ਫਰਮਾਇਆ :

"ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ"॥1॥

(ਆਦਿ ਗ੍ਰੰਥ, ਪੰਨਾ 83)

ਇਸ ਦਾ ਵਿਸਥਾਰ ਕਰਦੇ ਹੋਏ ਗੁਰੂ ਸਾਹਿਬ ਬੋਲੇ : "ਸ਼ੇਖ ਜੀ, ਜੇ ਮਨੁੱਖ ਨੂੰ ਆਪਣੇ ਹੀ ਯਤਨਾਂ ਦਾ ਫੱਲ ਮਿਲਣਾ ਹੋਵੇ, ਤਾਂ ਰੱਬ ਤੇ ਉਸ ਦੀ ਮਿਹਰ ਦੀ ਕੀ ਲੋੜ ਹੈ? ਉੱਦਮ ਤਾਂ ਮਨੁੱਖ ਨੂੰ ਕਰਨਾ ਹੀ ਪਵੇਗਾ, ਪਰ ਉਸ ਦਾ ਫਲ

ਜੋ ਉਹ ਰੱਬ ਦੇ ਹਵਾਲੇ ਕਰਕੇ ਉੱਦਮ ਕਰੇ, ਤਾਂ ਮਨੁੱਖ ਵਿਚੋਂ ਹਉਮੈ ਟੁੱਟਦੀ ਤੇ ਰੱਬ ਦੀ ਮਿਹਰ ਦਾ ਦਰ ਖੁਲ੍ਹਦਾ ਹੈ। ਨਹੀਂ ਤਾਂ ਆਤਮਾ ਦਾ ਅਖਾੜਾ ਵੀ "ਲੈਣ-ਦੇਣ" ਦੀ ਇਕ ਮੰਡੀ ਜਿਹਾ ਬਣ ਜਾਂਦਾ ਹੈ। ਪਿਆਰ ਅਸੀਂ ਸਾਰੇ ਕਰਦੇ ਹਾਂ, ਪਰ ਪਰਵਾਨ ਕਿਸੇ ਦਾ ਹੀ ਚੜ੍ਹਦਾ ਹੈ, ਜਿਸ ਦਾ ਮਨ ਮਸੂਮ ਤੇ ਜਿਸ ਦੀ ਲਗਨ ਸੱਚੀ ਤੇ ਪੱਕੀ ਹੋਵੇ। ਜਿਹੜਾ ਜੋਰ ਨਾਲ ਨੇਹੁੰ ਲਾਵੇ, ਉਸ ਦਾ ਨੇਹੁੰ ਕਦੀ ਤੋੜ ਨਹੀਂ ਚੜ੍ਹਿਆ!" ਤੇ ਇਹ ਆਖ ਕੇ ਉਨ੍ਹਾਂ ਨੇ ਸ਼ਬਦ ਉਚਾਰਿਆ

"ਜਾਂ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ॥

. . .

ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ।.
ਕਿਆ ਮਾਗਉ ਕਿਆ ਕਹਿ ਸੁਣੀ॥
ਮੈ ਦਰਸਨ ਭੂਖ ਪਿਆਸਿ ਜੀਉ॥"

(ਆਦਿ ਗ੍ਰੰਥ, ਪੰਨਾ 762)

ਐਨੇ ਨੂੰ ਆਖਦੇ ਹਨ, ਸ਼ੇਖ ਬ੍ਰਹਮ ਲਈ ਕੋਈ ਸ਼ਰਧਾਲੂ ਰੋਟੀ ਲਿਆਇਆ। ਸ਼ੇਖ ਇਨ੍ਹਾਂ ਦਿਨਾਂ ਵਿਚ ਚਿੱਲਾ ਕਟ ਰਿਹਾ ਸੀ ਸੋ ਉਸ ਨੇ ਆਖਿਆ, "ਮੈਂ ਰੋਟੀ ਖਾ ਲਈ ਹੈ। ਮੈਨੂੰ ਭੁੱਖ ਨਹੀਂ।" ਉਹ ਸ਼ਰਧਾਲੂ ਬੜੇ ਕ੍ਰੋਧ ਵਿਚ ਆ ਕੇ ਆਖਣ ਲਗਾ, "ਤੂੰ ਵੀ ਆਪਣੇ ਵਡਿੱਕੇ ਬਾਬਾ ਫਰੀਦ ਵਾਂਗ ਹੀ ਹੋਵੇਂਗਾ। ਉਹ ਵੀ ਮਨ-ਪਰਚਾਉਣੀ ਲਈ ਕਾਠ ਦੀ ਰੋਟੀ ਪੇਟ ਨਾਲ ਬੰਨ੍ਹੀ ਫਿਰਦਾ ਸੀ ਤੇ ਲੋਕਾਂ ਨੂੰ ਆਖਦਾ ਸੀ ਮੈਂ ਰਜਿਆ ਹੋਇਆ ਹਾਂ। ਅੰਦਰੋਂ ਉਸਨੂੰ ਹਰ ਵੇਲੇ ਭੁੱਖ ਚੰਬੜੀ ਰਹਿੰਦੀ ਸੀ!"

ਇਹ ਸੁਣ ਕੇ ਸ਼ੇਖ ਬ੍ਰਹਮ ਨੂੰ ਬੜੀ ਨਮੋਸ਼ੀ ਹੋਈ। ਗੁਰੂ ਸਾਹਿਬ ਨੇ, ਕਬੀਰ ਦੇ ਇਸ ਸ਼ਲੋਕ ਰਾਹੀਂ ਉਸਨੂੰ ਸਮਝਾਂਦਿਆਂ ਆਖਿਆ, "ਅੰਨ ਛੋਡਿ, ਕਰੇ ਪਾਖੰਡ। ਨਾ ਸੋਹਾਗਣ, ਨਾ ਉਹ ਰੰਡ।" "ਹੇ ਫਰੀਦ, ਸਰੀਰ ਹਰੀ ਦਾ ਮੰਦਰ ਹੈ, ਇਸ ਲਈ ਇਸ ਨੂੰ ਪਾਲਣਾ ਸਾਡਾ ਧਰਮ ਹੈ। ਸਰੀਰ ਨੂੰ ਮਾਰਨ ਦੀ ਥਾਂ ਮਨੁੱਖ ਮਨ ਦੀ ਹਉਮੈ ਨੂੰ ਮਾਰੇ ਤੇ ਸੰਤੋਖ, ਦਇਆ ਤੇ ਨਿਮਰਤਾ ਰਾਹੀਂ ਅੰਦਰ ਦਾ ਦੀਵਾ ਜਗਾਵੇ।"

ਸ਼ੇਖ਼ ਬ੍ਰਹਮ ਇਸ ਵਾਰਤਾਲਾਪ ਨੂੰ ਸੁਣ ਕੇ ਬੜਾ ਪਰਸੰਨ ਹੋਇਆ।

ਇੱਥੋਂ ਗੁਰੂ ਜੀ ਤੇ ਮਰਦਾਨਾ ਚਲਦੇ ਚਲਦੇ ਇਕ ਰੇਤਲੀ ਉਜਾੜ ਵਿਚੋਂ ਦੀ ਲੰਘੇ। ਮਰਦਾਨੇ ਨੂੰ ਡਾਢੀ ਭੁੱਖ ਲੱਗੀ ਹੋਈ ਸੀ, ਪਰ ਖਾਣ ਨੂੰ ਕੁਝ ਨਜ਼ਰ ਨਹੀਂ ਸੀ ਆਉਂਦਾ। ਮਰਦਾਨੇ ਨੇ ਆਤੁਰ ਹੋ ਕੇ ਆਖਿਆ, "ਹੇ ਗੁਰੂ, ਤੇਰੇ ਨਾਲ ਇਸ ਲਈ ਘਰੋਂ ਤੁਰਿਆ ਸਾਂ, ਜੋ ਤੂੰ ਉਜਾੜ ਵਿਚ ਪਾਇ ਮਾਰੇਂ?" ਗੁਰੂ ਨਾਨਕ ਮੁਸਕਰਾਏ ਤੇ ਇਕ ਬੇਰੀ ਵਲ ਸੈਣਤ ਕਰਕੇ ਆਖਿਓ ਨੇ, "ਮਰਦਾਨਿਆ, ਓਸ

ਬੇਰੀ ਨਾਲੋਂ ਬੇਰ ਤੋੜ ਕੇ ਆਪਣੀ ਭੁੱਖ ਪੂਰ ਲੈ, ਪਰ ਪੱਲੇ ਕੁਝ ਨਾ ਬੰਨ੍ਹੀਂ!'' ਮਰਦਾਨੇ ਨੇ ਬੇਰ ਤੋੜ ਕੇ ਖਾਧੇ ਤਾਂ ਸਵਾਦ ਆਇਆ ਤੇ ਇਹ ਸੋਚ ਕੇ ਕਿ ਪਤਾ ਨਹੀਂ ਕਦੋਂ ਤੀਕ ਗੁਰੂ ਉਜਾੜਾਂ ਵਿਚ ਘੁੰਮਦਾ ਰਹੇਗਾ, ਕੁਝ ਪੱਲੇ ਵੀ ਬੰਨ੍ਹ ਲਏ। ਦੂਜੀ ਸਵੇਰ ਨੂੰ ਭੁੱਖ ਲੱਗੀ ਤਾਂ ਮਰਦਾਨਾ ਲੱਗਾ ਉਨ੍ਹਾਂ ਦਾ ਆਹਾਰ ਕਰਨ। ਅਚਾਨਕ ਉਸ ਦੇ ਪੇਟ ਵਿਚ ਸੂਲ ਜਹੀ ਉਠੀ ਤੇ ਉਹ ਤੜਫਿਆ, ਕੁਰਲਾਇਆ ਤਾਂ ਗੁਰੂ ਸਾਹਿਬ ਨੇ ਆਖਿਆ, ''ਮਰਦਾਨਿਆ, ਦੁੱਖ ਦਾ ਇਹੀ ਕਾਰਣ ਹੈ - ਲੋੜ ਤੋਂ ਵਧੀਕ ਵਸਤੂਆਂ ਨੂੰ ਇਕੱਠਾ ਕਰਨਾ। ਜਿਸ ਨੂੰ ਕੁਦਰਤ ਵਲੋਂ ਨਿੱਤ ਉਦਰ-ਪੂਰਨਾ ਲਈ ਸਜਰੀ ਰੋਟੀ ਮਿਲਦੀ ਹੋਵੇ, ਉਸ ਲਈ ਬਹੇ ਟੁਕੜਿਆਂ ਨੂੰ ਜੋੜਨਾ ਆਪਣੇ ਲਈ ਬੀਮਾਰੀ ਸਹੇੜਨ ਵਾਲੀ ਹੀ ਗੱਲ ਹੈ। ਵਾਧੂ ਚੀਜ ਦੂਜਿਆਂ ਵਿਚ ਸਾਡੇ ਵਿਰੁਧ ਸਾੜਾ ਪੈਦਾ ਕਰਦੀ ਹੈ, ਤੇ ਜਾਂ ਚੁਰਾ ਲਈ ਜਾਂਦੀ ਹੈ। ਇਸੇ ਲਈ ਮਾਇਆਧਾਰੀ ਦਾ ਮਨ ਸਦਾ ਧੜਕੇ ਵਿਚ ਤੇ ਦੁੱਖੀ ਰਹਿੰਦਾ ਹੈ।''

ਮਰਦਾਨਾ ਛੇਤੀ ਹੀ ਠੀਕ ਹੋ ਗਿਆ, ਪਰ ਹੁਣ ਉਸ ਨੇ ਕੁਝ ਚਿਰ ਲਈ ਵਾਪਸ ਘਰ ਜਾਣ ਲਈ ਆਗਿਆ ਮੰਗੀ। ਸਤਿਗੁਰਾਂ ਨੇ ਆਖਿਆ, ''ਮਰਦਾਨਿਆ, ਤੇਰਾ ਮੂੰਹ ਦੋਹੀਂ ਜਹਾਨੀਂ ਸੁਰਖਰੂ ਹੋਇਆ ਹੈ। ਤੂੰ ਮੈਨੂੰ ਓਸ ਵੇਲੇ ਵਫਾਦਾਰੀ ਦਿਤੀ ਹੈ, ਜਦੋਂ ਅਜੇ ਹੋਰ ਕੋਈ ਮੇਰੇ ਰਾਹ ਤੇ ਤੁਰਨ ਨੂੰ ਤਿਆਰ ਨਹੀਂ ਸੀ। ਤੂੰ ਬੇਸ਼ਕ ਘਰ ਨੂੰ ਜਾਹ, ਪਰ ਛੇਤੀ ਹੀ ਮੁੜ ਆਵੀਂ। ਮੈਂ ਵੀ ਤੇਰੇ ਪਿਛੇ-ਪਿਛੇ ਆਉਂਦਾ ਹਾਂ। ਪਰ ਕਿਸੇ ਨੂੰ ਮੇਰੇ ਆਉਣ ਦੀ ਖਬਰ ਨਾ ਕਰੀਂ।''

ਮਰਦਾਨਾ ਇਹ ਸੁਣ ਕੇ ਘਰ ਨੂੰ ਵਿਦਾ ਹੋਇਆ। ਜਦ ਗੁਰੂ ਨਾਨਕ ਦੀ ਮਾਤਾ, ਤ੍ਰਿਪਤਾ ਨੂੰ ਪਤਾ ਲੱਗਾ ਕਿ ਮਰਦਾਨਾ ਆਇਆ ਹੈ ਤਾਂ ਉਹ ਮਿਲਣ ਲਈ ਭੱਜੀ ਆਈ ਤੇ ਪੁੱਛਿਓ ਸੂ, ''ਮਰਦਾਨਿਆ, ਮੈਨੂੰ ਮੇਰੇ ਪੁੱਤਰ ਦੀ ਖਬਰ ਦੇ। ਉਹ ਕਿਹੜੇ ਹਾਲ ਵਿਚ ਹੈ, ਕਿਥੇ ਹੈ ਤੇ ਕੀ ਮੈਨੂੰ ਜੀਊਂਦੇ ਜੀ ਉਸ ਦੇ ਦੀਦਾਰ ਹੋਣਗੇ?''

ਮਰਦਾਨੇ ਨੇ ਕੋਈ ਉਤਰ ਨਾ ਦਿਤਾ ਤੇ ਆਪਣੇ ਘਰ ਦਿਆਂ ਨੂੰ ਮਿਲ ਕੇ ਵਾਪਸ ਤੁਰ ਪਿਆ। ਮਾਤਾ ਤ੍ਰਿਪਤਾ ਨੂੰ ਸ਼ੱਕ ਹੋਇਆ ਕਿ ਮਰਦਾਨਾ ਐਨੀ ਛੇਤੀ ਜੋ ਮੁੜ ਪਿਆ ਹੈ, ਤਾਂ ਨਾਨਕ ਕਿਤੇ ਨੇੜੇ ਹੀ ਨਾ ਹੋਵੇ। ਇਹ ਸੋਚ ਕੇ ਉਹ ਵੀ ਮਰਦਾਨੇ ਦੇ ਪਿਛੇ ਹੋ ਤੁਰੀ। ਜਦ ਥੋੜੀ ਹੀ ਦੂਰ ਗਏ ਸਨ, ਤਾਂ ਇਕ ਝੰਗੀ ਹੇਠ ਗੁਰੂ ਨਾਨਕ ਨੂੰ ਬੈਠਾ ਵੇਖ ਕੇ ਮਾਤਾ ਵੈਰਾਗ ਨਾਲ ਬੇਹਾਲ ਹੋ ਉਠੀ। ਆਪਣੇ ਗੁਰੂ ਪੁੱਤਰ ਨੂੰ ਆਪਣੇ ਕਲਾਵੇ ਵਿਚ ਲੈਣ ਲਈ ਦੌੜੀ। ਗੁਰੂ ਨਾਨਕ ਜੀ ਨੇ ਜਦ ਮਾਤਾ ਜੀ ਨੰ ਇਉਂ ਆਉਂਦੇ ਵੇਖਿਆ, ਤਾਂ ਉੱਠ ਕੇ ਉਨ੍ਹਾਂ ਦੇ ਚਰਨਾਂ ਉਤੇ ਮੱਥਾ ਟੇਕਣ ਲਈ ਅੱਗੇ ਵਧੇ, ਮਾਤਾ ਨੇ ਹੱਥ ਆਪਣੀ ਹਿੱਕ ਉਤੇ ਰੋਕ ਲਏ ਤੇ ਛਾਤੀ ਨਾਲ ਲਾ ਲਿਆ ਉਸ ਦੇ ਨੂਰਾਨੀ ਪਿੰਡੇ ਨੂੰ। ਮੂੰਹ-ਮੱਥਾ ਚੁੰਮ-ਚੁੰਮ ਜਿਵੇਂ ਬੇਹਾਲ ਜਹੀ ਹੋ ਗਈ, ਨਾਲੇ ਨਾਲ ਆਖੀ ਜਾਵੇ, ''ਵੇ ਬੱਚਾ, ਮੈਂ ਉਨ੍ਹਾਂ ਰਾਹਾਂ ਤੋਂ ਵਾਰੀ, ਜਿਥੇ ਤੂੰ ਪੈਰ ਪਾਉਂਦਾ ਹੈਂ - ਉਨ੍ਹਾਂ ਲੋਕਾਂ ਤੋਂ ਵਾਰੀ, ਜਿਨ੍ਹਾਂ ਨੂੰ ਤੂੰ ਦੀਦਾਰ ਦੇਂਦਾ

ਹੈਂ - ਤੇਰੇ ਮੁਖੜੇ ਤੋਂ ਵਾਰੀ ਸੁਹਣਿਆਂ, ਤੇਰੀ ਬਾਣੀ ਤੋਂ ਵਾਰੀ, ਜਿਸ ਰਾਹੀਂ ਤੂੰ ਲੋਕਾਂ ਨੂੰ ਨਿਹਾਲ ਕਰਦਾ ਹੈਂ!'' ਗੁਰੂ ਨਾਨਕ ਦੀਆਂ ਅੱਖਾਂ ਵੀ ਸਜਲ ਹੋ ਛਲਕੀਆਂ - ਮਾਤਾ ਵੀ ਵੈਰਾਗ ਦੇ ਘਰ ਆਈ ਰੁਦਨ ਕਰਦੀ ਜਾਵੇ। ਜਦ ਦਿਲ ਨੂੰ ਕੁਝ ਸਹਾਰਾ ਹੋਇਆ, ਤਾਂ ਆਖਣ ਲੱਗੀ, ''ਮੇਰੇ ਲਾਲ, ਤੇਰੇ ਲਈ ਮੈਂ ਕੁਝ ਮਿਠਾਈਆਂ ਤੇ ਪਕਵਾਨ ਲਿਆਈ ਹਾਂ। ਇਨ੍ਹਾਂ ਨੂੰ ਮੂੰਹ ਲਾਇ।''

ਗੁਰੂ ਨਾਨਕ ਨੇ ਉੱਤਰ ਦਿਤਾ, ''ਮਾਤਾ ਜੀ, ਮੈਂ ਰੱਜਿਆ ਹੋਇਆ ਹਾਂ - ਕਿਸੇ ਚੀਜ਼ ਦੀ ਮੈਨੂੰ ਭੁੱਖ ਨਹੀਂ।'' ਮਾਤਾ ਨੇ ਪੁੱਛਿਆ, ''ਲਾਲ ਜੀ, ਤੂੰ ਕੀ ਖਾਧਾ ਹੈ ਤੇ ਇਸ ਉਜਾੜ ਵਿਚ ਕਿਸ ਤੈਨੂੰ ਖੁਆਇਆ ਹੈ?'' ਗੁਰੂ ਨੇ ਆਖਿਆ, ''ਮਾਤਾ ਜੀ, ਜਿਹੜਾ ਰੱਬ ਨੂੰ ਮੰਨਦਾ ਹੈ, ਉਸ ਲਈ ਇਹੀ ਮਿੱਠਾ ਰਸ ਹੈ। ਜਿਹੜਾ ਉਸਨੂੰ ਸੁਣਦਾ ਹੈ, ਉਹ ਮਾਨੋਂ ਸਲੂਣੇ ਰਸਾਂ ਨੂੰ ਭੋਗਦਾ ਹੈ। ਜਿਹੜਾ ਉਸ ਦੀ ਗੱਲ ਕਰਦਾ ਹੈ, ਉਹ ਖੱਟੇ ਰਸਾਂ ਨੂੰ ਮਾਣਦਾ ਹੈ, ਜਿਹੜਾ ਉਸਨੂੰ ਗਾਉਂਦਾ ਹੈ, ਉਹ ਮਾਨੋਂ ਤਰ੍ਹਾਂ ਤਰ੍ਹਾਂ ਦੇ ਮਸਾਲਿਆਂ ਦਾ ਸੇਵਨ ਕਰਦਾ ਹੈ। ਤੇ ਜਿਸ ਉਤੇ ਉਸ ਦੀ ਮਿਹਰ ਦੀ ਨਜ਼ਰ ਹੋ ਜਾਵੇ, ਉਹ ਤਾਂ ਮਾਨੋਂ ਛੱਤੀ ਤਰ੍ਹਾਂ ਦੇ ਪਕਵਾਨਾਂ ਦਾ ਸਵਾਦ ਚੱਖ ਲੈਂਦਾ ਹੈ। ਹੋਰ ਖਾਣਾ ਤੇ ਖੁਸ਼ੀ ਤਨ ਨੂੰ ਸੋਖਦੇ ਤੇ ਮਨ ਨੂੰ ਵਿਕਾਰ ਨਾਲ ਪੀੜਦੇ ਹਨ।''

ਮਾਤਾ ਨੇ ਆਖਿਆ, ''ਪੁੱਤਰ, ਜੇ ਤੂੰ ਭੋਜਨ ਖਾ ਚੁਕਾ ਹੈਂ, ਤਾਂ ਵਾਹ ਵਾਹ, ਪਰ ਇਹ ਫਕੀਰੀ ਦਾ ਚੋਲਾ ਗਲੋਂ ਲਾਹ। ਘਰ ਚਲ, ਮੈਂ ਤੈਨੂੰ ਨਵੇਂ ਤੇ ਵੰਨ-ਸੁਵੰਨੇ ਬਸਤਰ ਪੁਆਵਾਂ। ਮੈਂ ਇਸ ਬਿਹੰਗਮ ਵੇਸ ਵਿਚ ਤੈਨੂੰ ਨਹੀਂ ਵੇਖ ਸਕਦੀ।''

ਗੁਰੂ ਨਾਨਕ ਨੇ ਇਸ ਦਾ ਵੀ ਉਵੇਂ ਹੀ ਉਤਰ ਦਿਤਾ :

''ਮਾਤਾ ਜੀ, ਮੇਰੇ ਲਈ ਰੱਤਾ ਪਹਿਨਣਾ ਇਹੀ ਹੈ, ਜੋ ਮਨ ਮੇਰਾ ਰੱਬ ਨਾਲ ਰੱਤਾ ਹੋਏ। ਚਿੱਟਾ ਪਹਿਨਣਾ ਇਹੀ ਹੈ, ਕਿ ਮੈਂ ਸੱਚ ਵਿਚ ਜੀਵਾਂ, ਤੇ ਜੋ ਮੇਰੇ ਪਾਸ ਹੋਵੇ, ਉਸਨੂੰ ਵੰਡਾਂ। ਨੀਲਾ ਪਹਿਨਣਾ ਮੇਰੇ ਲਈ ਇਹੀ ਹੈ, ਕਿ ਮੈਂ ਆਪਣੇ ਅੰਦਰ ਦੀ ਕਾਲਖ ਨੂੰ ਧੋਵਾਂ ਤੇ ਰੱਬ ਦੀ ਹਜ਼ੂਰੀ ਵਿਚ ਹਰ ਵੇਲੇ ਖੜੇ ਰਹਿਣਾ, ਇਹੀ ਮੇਰੇ ਲਈ ਪੈਰਾਂ ਦੀ ਪਾਪੋਸ਼ ਹੈ।''

ਐਨੇ ਚਿਰ ਨੂੰ ਪਿਤਾ ਕਾਲੂ ਨੂੰ ਵੀ ਪਤਾ ਲੱਗਾ, ਤਾਂ ਉਹ ਘੋੜੇ ਚੜ੍ਹ ਕੇ ਨਾਨਕ ਜੀ ਨੂੰ ਮਿਲਣ ਲਈ ਆਏ। ਪੁੱਤਰ ਨੂੰ ਫਕੀਰੀ ਜਾਮੇ ਵਿਚ ਵੇਖ ਕੇ ਬਹੁਤ ਨਿਰਾਸ ਹੋਇਆ ਤੇ ਗਲ ਨਾਲ ਘੁਟ ਕੇ ਆਖਣ ਲੱਗਾ, ''ਨਾਨਕ ਜੀ, ਮੇਰੀ ਘੋੜੀ ਉਤੇ ਸਵਾਰ ਹੋ ਕੇ ਮੇਰੇ ਨਾਲ ਘਰ ਨੂੰ ਚਲੋ। ਮੈਥੋਂ ਤੁਹਾਡੀ ਇਹ ਦਸ਼ਾ ਸਹਾਰੀ ਨਹੀਂ ਜਾਂਦੀ।'' ਗੁਰੂ ਨਾਨਕ ਪਿਤਾ ਜੀ ਦੀ ਪੈਰੀਂ ਢਹਿ ਪਏ, ਤੇ ਆਖਿਓ ਨੇ, ''ਪਿਤਾ ਜੀ, ਹਾਥੀ-ਘੋੜੇ ਤੇ ਰੱਥ ਮੇਰੇ ਹੁਣ ਕਿਸੇ ਕੰਮ ਦੇ ਨਹੀਂ। ਜਿਸ ਨੇ ਰੱਬ ਦੇ ਰਾਹ ਤੇ ਤੁਰਨਾ ਹੈ, ਉਹ ਹੋਰ ਕਿਸੇ ਰਾਹ ਦੀ ਝਾਕ ਨਹੀਂ ਰਖਦਾ। ਜਿਸ ਦੀ ਵਡਿਆਈ ਰੱਬ ਦੀ ਨਜ਼ਰ ਵਿਚ ਪਰਵਾਨ ਹੋਵੇ, ਉਹ ਆਪਣੇ ਆਪ ਨੂੰ ਦੁਨੀਆਂ ਦਾ ਸ਼ਹਿਨਸ਼ਾਹ ਸਮਝਦਾ ਹੈ।''

ਮਹਿਤਾ ਕਾਲੂ ਨੇ ਆਖਿਆ, "ਪੁੱਤਰ, ਘਟੋ ਘਟ ਜਾ ਕੇ ਘਰ ਵਾਲਿਆਂ ਨੂੰ ਦੀਦਾਰ ਤਾਂ ਦੇ। ਕੁਝ ਚਿਰ ਮੇਰੇ ਪਾਸ ਰਹੁ, ਤਾਂ ਜੁ ਮੇਰੀਆਂ ਬੁੱਢੀਆਂ ਹੱਡੀਆਂ ਨੂੰ ਠੰਢਕ ਨਸੀਬ ਹੋਵੇ।"

ਗੁਰੂ ਨਾਨਕ ਨੇ ਉੱਤਰ ਦਿਤਾ, "ਰੱਬ ਦਾ ਨਾਉਂ ਲੈਣਾ : ਇਹੀ ਮੇਰੇ ਲਈ ਘਰ-ਬਾਰ ਹੈ। ਮੇਰਾ ਟੱਬਰ ਰੱਬ ਦੀ ਨਦਰ ਹੈ। ਤੇ ਮੈਂ ਕਰਦਾ ਓਹੀ ਹਾਂ, ਜੋ ਮੇਰਾ ਮਾਲਕ ਮੈਥੋਂ ਕਰਾਉਂਦਾ ਹੈ।"

ਮਹਿਤਾ ਕਾਲੂ ਨੂੰ ਇਹ ਸੁਣ ਕੇ ਬੜੀ ਮਾਯੂਸੀ ਹੋਈ ਤੇ ਆਖਣ ਲਗਾ, "ਜੇ ਮੈਨੂੰ ਇਹ ਪਤਾ ਹੋਵੇ ਕਿ ਤੁਹਾਨੂੰ ਕਿਹੜੀ ਚੀਜ਼ ਨੇ ਉਦਾਸ ਕੀਤਾ ਹੈ, ਤਾਂ ਮੈਂ ਉਸਨੂੰ ਤੁਹਾਡੇ ਰਾਹ ਵਿਚੋਂ ਹਟਾ ਦੇਵਾਂ। ਜੇ ਤੁਹਾਡਾ ਮਨ ਆਪਣੀ ਪਤਨੀ ਵਿਚ ਨਹੀਂ ਤਾਂ ਮੈਂ ਹੋਰ ਵਿਆਹ ਦੀ ਸਬੀਲ ਸੋਚਾਂ।"

ਗੁਰੂ ਨਾਨਕ ਜੀ ਮੁਸਕਰਾਏ ਤੇ ਆਖਿਓ ਨੇ, "ਪਿਤਾ ਜੀ, ਰੱਬ ਨਾਲ ਹੀ ਮੈਂ ਵਿਆਹ ਕੀਤਾ ਹੈ। ਉਹੀ ਮੈਨੂੰ ਜਿਵੇਂ ਬੁਲਾਉਂਦਾ ਹੈ, ਮੈਂ ਬੋਲਦਾ ਹਾਂ, ਜੋ ਕਰਾਉਂਦਾ ਹੈ, ਮੈਂ ਕਰਦਾ ਹਾਂ - ਹੋਰ ਸਾਰੇ ਭੁੱਲ ਸਕਦੇ ਹਨ, ਪਰ ਮੇਰਾ ਰੱਬ ਕਦੀ ਭੁੱਲਦਾ ਨਹੀਂ।"

ਹੁਣ ਗੁਰੂ ਨਾਨਕ ਜੀ ਨੇ ਮਾਤਾ ਪਿਤਾ ਤੋਂ ਜਾਣ ਦੀ ਆਗਿਆ ਮੰਗੀ : "ਮੈਂ ਤੁਹਾਨੂੰ ਬਚਨ ਦਿਤਾ ਸੀ, ਤੁਹਾਨੂੰ ਆ ਕੇ ਇਕ ਵੇਰ ਜ਼ਰੂਰ ਮਿਲਾਂਗਾ। ਉਹ ਬਚਨ ਮੈਂ ਪੂਰਾ ਕਰ ਦਿਤਾ ਹੈ। ਹੁਣ ਮੈਨੂੰ ਆਗਿਆ ਦਿਓ ਤਾਂ ਕਿ ਮੈਨੂੰ ਜਿਵੇਂ ਰੱਬ ਦੀ ਰਜ਼ਾ ਹੈ, ਉਸ ਦਾ ਪਾਲਣ ਕਰਾਂ।" ਜਦ ਮਾਤਾ ਪਿਤਾ ਨੇ ਵੇਖਿਆ, ਉਨ੍ਹਾਂ ਦੀ ਕੋਈ ਵੀ ਦਲੀਲ ਕਾਟ ਨਹੀਂ ਕਰਦੀ ਤਾਂ ਭਰੇ ਦਿਲ ਨਾਲ ਨਾਨਕ ਜੀ ਨੂੰ ਵਿਦਾ ਕੀਤਾ।

ਹੁਣ ਉਹ ਇਕ ਵੇਰ ਫਿਰ ਪਾਕ-ਪਟਨ ਵਿਚ ਸ਼ੇਖ ਬ੍ਰਹਮ ਨੂੰ ਮਿਲਣ ਗਏ। ਉਜਾੜ ਵਿਚ ਹੀ ਮਰਦਾਨੇ ਨੇ ਰਬਾਬ ਛੇੜੀ ਅਤੇ ਗੁਰੂ ਨਾਨਕ ਨੇ ਸ਼ਬਦ ਗਾਵਿਆ:

"ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂੰ"॥੨॥

(ਆਦਿ ਗ੍ਰੰਥ, ਪੰਨਾ 1291)

ਇਸ ਸ਼ਬਦ ਨੂੰ ਸ਼ੇਖ ਬ੍ਰਹਮ ਦੇ ਇਕ ਮੁਰੀਦ ਨੇ ਸੁਣਿਆ, ਜੋ ਜੰਗਲ ਵਿਚ ਲੱਕੜਾਂ ਕਟਣ ਆਇਆ ਸੀ। ਉਸਨੇ ਜਾ ਕੇ ਸ਼ੇਖ ਨੂੰ ਦਸਿਆ। ਸ਼ੇਖ ਬ੍ਰਹਮ ਅਗੋਂ ਲੈਣ ਨੂੰ ਆਇਆ। ਦੁਆ ਸਲਾਮ ਕਰਕੇ ਪੁਛਣ ਲੱਗਾ, "ਨਾਨਕ ਜੀ, ਤੁਸੀਂ ਆਖਦੇ ਹੋ, ਰੱਬ ਇਕ ਹੈ। ਇਹ ਤਾਂ ਠੀਕ ਹੈ, ਪਰ ਉਸ ਦੇ ਰਾਹ ਤਾਂ ਦੋ ਹਨ - ਕਿਹੜਾ ਆਦਮੀ ਛੱਡੇ, ਤੇ ਕਿਹੜਾ ਅਪਣਾਏ।" ਗੁਰੂ ਨਾਨਕ ਨੇ ਉਤਰ ਦਿਤਾ, 'ਸ਼ੇਖ ਜੀ, ਜੇ ਰੱਬ ਇਕ ਹੈ, ਤਾਂ ਰਾਹ ਵੀ ਇਕ ਹੈ - ਉਸ ਦਾ ਰਾਹ - ਉਸਨੂੰ ਮਨੁੱਖ ਅਪਣਾਏ ਤੇ ਦੂਜੇ ਨੂੰ ਛੱਡ ਦੇਵੇ। ਜਿਹੜਾ ਜੰਮ ਕੇ ਮਰ ਜਾਂਦਾ ਹੈ, ਉਸਨੂੰ ਪੂਜਣ ਦਾ ਕੀ ਲਾਭ ਹੈ? ਪੂਜੇ ਮਨੁੱਖ ਉਸਨੂੰ, ਜੋ ਸਦੀਵੀ ਹੈ, ਤੇ ਸਾਰੇ ਸੰਸਾਰ ਵਿਚ ਭਰਪੂਰ ਹੈ।"

ਸ਼ੇਖ ਬ੍ਰਹਮ ਨੇ ਆਖਿਆ, "ਪਾੜਿ ਪਟੋਲਾ, ਧਜ ਕਰੀ, ਕੰਬਲੜੀ ਪਹਿਰੇਉ। ਜਿੰਨ੍ਹੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ।" (ਸਲੋਕ ਫਰੀਦ ਜੀ) ਗੁਰੂ ਨਾਨਕ ਨੇ ਜਵਾਬ ਦਿਤਾ ;

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਹਿ ਕਾਇ॥
ਘਰਿ ਹੀ ਬੈਠੇ ਸਹੁ ਮਿਲੇ ਜੇ ਨੀਅਤ ਰਾਸਿ ਕਰੇਇ॥

(ਵਡਹੰਸ ਕੀ ਵਾਰ ਮਹਲਾ 1)

ਫਿਰ ਸ਼ੇਖ ਬ੍ਰਹਮ ਨੇ ਪੁੱਛਿਆ :

"ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ"॥

ਗੁਰੂ ਸਾਹਿਬ ਨੇ ਉੱਤਰ ਦਿਤਾ :

"ਨਿਵਣੁ ਸੁ ਅਖਰੁ ਖਵਣੁ ਗੁਣ, ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ"॥

(ਆਦਿ ਗ੍ਰੰਥ, ਪੰਨਾ 1384)

ਸ਼ੇਖ ਬ੍ਰਹਮ ਨੇ ਆਖਿਆ, "ਹੇ ਨਾਨਕ, ਮੈਨੂੰ ਕੋਈ ਅਜੇਹੀ ਕਾਤੀ ਦੇ, ਜਿਸ ਦਾ ਕੁਠਾ ਮਨੁੱਖ ਹਲਾਲ ਥੀਵੇ।" ਗੁਰੂ ਨਾਨਕ ਨੇ ਆਖਿਆ, "ਸ਼ੇਖ ਜੀ, ਕਾਤੀ ਸੱਚ ਦੀ ਲਵੋ, ਰੱਬ ਦੇ ਸ਼ਬਦ ਦੀ ਸਾਣ ਉਸਨੂੰ ਚੜ੍ਹਾਓ। ਗੁਣਾਂ ਦੀ ਗੁਥੀ ਵਿਚ ਉਸਨੂੰ ਸੰਭਾਲ ਕੇ ਰਖੋ, ਤਾਂ ਉਸ ਦਾ ਕੁਠਾ ਮਨੁੱਖ ਹਲਾਲ ਥੀਸੀ।"

ਸ਼ੇਖ ਬ੍ਰਹਮ ਨੇ ਜਦ ਇਹ ਸੁਣਿਆ, ਤਾਂ ਨਾਨਕ ਜੀ ਦੇ ਹੱਥਾਂ ਨੂੰ ਪਕੜ ਕੇ ਚੁੰਮਿਓ ਸੂ। ਆਖਣ ਲੱਗਾ, "ਮੈਂ ਅੱਜ ਨਿਹਾਲ ਹੋਇਆ ਹਾਂ। ਮੈਨੂੰ ਅਜ ਤੁਸਾਂ ਵਿਚ ਖ਼ੁਦਾ ਦੇ ਦੀਦਾਰ ਹੋਇ ਹਨ। ਅਜੇਹੇ ਰੱਬ ਦੇ ਪਿਆਰਿਆਂ ਤੋਂ ਸਵਾਲ ਪੁਛਣੇ ਵੀ ਕੁਫਰ ਹੈ। ਉਨ੍ਹਾਂ ਦਾ ਤਾਂ ਦੀਦਾਰ ਹੀ ਬਸ ਹੈ। ਹੇ ਨਾਨਕ ਜੀ, ਮੈਨੂੰ ਵੀ ਅਸੀਸ ਦਿਓ ਕਿ ਮੇਰੀ ਰੱਬ ਨਾਲ ਬਣ ਆਵੇ।"

ਗੁਰੂ ਜੀ ਨੇ ਆਖਿਆ, "ਸ਼ੇਖ ਜੀ, ਤੁਹਾਡੀ ਖੇਪ ਰੱਬ ਆਪ ਨਿਬਾਹੇਗਾ। ਰੱਬ ਤੁਸਾਂ ਦੀ ਬੰਦਗੀ ਕਬੂਲ ਕਰਸੀ, ਕਿਉਂਜੁ ਤੁਸਾਂ ਦਾ ਮਸੂਮ ਮਨ ਸਦਾ ਉਸੇ ਨੂੰ ਲੋਚਦਾ ਹੈ ਤੇ ਹਰ ਥਾਂ ਉਸੇ ਨੂੰ ਢੂੰਡਦਾ ਤੇ ਵੇਖਦਾ ਹੈ।"

ਇਥੋਂ ਵਿਦਾ ਹੋ ਕੇ ਦੀਪਾਲਪੁਰ ਨੂੰ ਗਏ। ਰਾਹ ਵਿਚ ਇੱਕ ਸੰਨਿਆਸੀ ਨੇ ਪੁੱਛਿਆ, "ਜੀ ਉਦਾਸ ਦੇ ਕੀ ਅਰਥ ਹਨ?" ਗੁਰੂ ਜੀ ਨੇ ਆਖਿਆ, "ਸੰਸਾਰ ਦੀਆਂ ਸਭਨਾਂ ਵਸਤੂਆਂ ਨੂੰ ਵਰਤਣਾ, ਪਰ ਆਪਣੀ ਕਿਸੇ ਨੂੰ ਨਾ ਜਾਣਨਾ - ਤੇ ਸਦਾ ਆਪਣਾ ਨਹੀਂ, ਸਗੋਂ ਰੱਬ ਦਾ ਧਿਆਨ ਰਖਣਾ - ਇਹੀ ਉਦਾਸ ਹੈ।"

ਇਥੋਂ ਗੁਰੂ ਸਾਹਿਬ ਗੋਇੰਦਵਾਲ ਪੁਜੇ। ਪਿੰਡ ਦੇ ਬਾਹਰ ਇਕ ਕੋਹੜੀ ਰਹਿੰਦਾ ਸੀ। ਓਹੀ ਆਪ ਨੂੰ ਆਪਣੀ ਝੁੱਗੀ ਵਿਚ ਲੈ ਗਿਆ, ਤੇ ਬੜੀ ਸੇਵਾ ਤੇ ਆਉ-ਭਗਤ ਕੀਤੀਓਸੁ। ਕੋਈ ਮਨੁਖ ਹੁਣ ਤੀਕ ਉਸ ਦੇ ਨੇੜੇ ਨਹੀਂ ਸੀ ਢੁੱਕਾ। ਇਸ ਲਈ ਗੁਰੂ ਜੀ ਤੇ ਮਰਦਾਨੇ ਦਾ ਉਸ ਦੇ ਘਰ ਨਿਵਾਸ ਕਰਨਾ ਉਸ ਲਈ ਬਹੁਤ ਹੀ ਸ਼ੁਕਰਾਨੇ ਵਾਲੀ ਗੱਲ ਸੀ।

ਇਕ ਦਿਨ ਉਸਨੇ ਪੁੱਛਿਆ, "ਹੇ ਗੁਰੂ ਦੇਵ, ਮੈਨੂੰ ਦਸੋ, ਮੈਨੂੰ ਇਸ ਭਿਆਨਕ ਰੋਗ ਨੇ ਕਿਉਂ ਆ ਗ੍ਰਸਿਆ ਹੈ। ਕੀ ਇਹ ਮੇਰੇ ਪਿਛਲੇ ਜਨਮਾਂ ਦਾ ਫਲ ਹੈ? ਕੀ ਮੈਂ ਵੀ ਕਦੀ ਨਰੋਆ ਹੋ ਸਕਾਂਗਾ?'

ਗੁਰੂ ਸਾਹਿਬ ਨੇ ਧਨਾਸਰੀ ਰਾਗ ਵਿਚ ਸ਼ਬਦ ਉਚਾਰਿਆ

"ਜੀਉ ਤਪਤੁ ਹੈ ਬਾਰੋ ਬਾਰ॥
ਤਪਿ ਤਪਿ ਖਪੈ ਬਹੁਤੁ ਬੇਕਾਰ॥
ਜੈ ਤਨ ਬਾਣੀ ਵਿਸਰਿ ਜਾਇ॥
ਜਿਉ ਪਕਾ ਰੋਗੀ ਵਿਲਲਾਇ"॥੧॥

(ਆਦਿ ਗ੍ਰੰਥ, ਪੰਨਾ 661)

ਗੁਰੂ ਸਾਹਿਬ ਨੇ ਇਸ ਦਾ ਭਾਵ ਸਮਝਾਂਦਿਆ ਆਖਿਆ, "ਰੋਗ ਸਾਨੂੰ ਰੱਬ ਦੀ ਬਾਣੀ ਜਾਂ ਉਸ ਦੇ ਨੇਮਾਂ ਨੂੰ ਵਿਸਾਰ ਕੇ ਆਣ ਚੰਬੜਦੇ ਹਨ। ਸਰੀਰ ਦੇ ਰੋਗ ਤਾਂ ਦਵਾ-ਦਾਰੂ ਨਾਲ ਭਾਵੇਂ ਦੂਰ ਵੀ ਹੋ ਜਾਣ, ਪਰ ਆਤਮਾ ਦੇ ਰੋਗਾਂ ਨੂੰ ਤਾਂ ਰੱਬ ਵਰਗੇ ਆਦਰਸ਼ ਦੀ ਅੱਗ ਨੂੰ ਅੰਦਰ ਭਖਾਇਆਂ ਹੀ ਸਾੜ ਕੇ ਸਵਾਹ ਕੀਤਾ ਜਾ ਸਕਦਾ ਹੈ। ਜਿਸ ਦੀ ਆਤਮਾ ਨਰੋਈ ਹੋਵੇ, ਉਹ ਸਰੀਰ ਦੇ ਦੁੱਖਾਂ ਨੂੰ ਹੱਸ ਕੇ ਝੱਲ ਲੈਂਦਾ ਹੈ, ਪਰ ਜਿਸ ਦੀ ਆਤਮਾ ਰੋਗੀ ਹੋਵੇ, ਉਸ ਲਈ ਪਰਮ-ਆਤਮਾ ਦਾ ਹੀ ਇਕੋ ਦਾਰੂ ਹੈ।"

ਆਖਦੇ ਹਨ, ਗੁਰੂ ਜੀ ਨੇ ਕੋਹੜੀ ਦੀ ਹੱਥੀਂ ਸੇਵਾ ਟਹਿਲ ਕੀਤੀ ਤੇ ਉਹ ਉਨ੍ਹਾਂ ਦੇ ਸਿਦਕ ਦਾ ਵਰੋਸਾਇਆ ਕੁਝ ਚਿਰ ਪਿਛੋਂ ਨਵਾਂ-ਨਰੋਆ ਹੋ ਗਿਆ ਤੇ ਗੁਰੂ ਦਾ ਸੱਚਾ ਭਗਤ ਬਣਿਆ।

# 5

# ਪਉਣ ਪਾਣੀ ਅਗਨੀ ਪਾਤਾਲ
# ਤਿਸ ਵਿਚ ਧਰਤੀ ਥਾਪ ਰਖੀ ਧਰਮਸਾਲ

- ਗੁਰੂ ਨਾਨਕ

ਮੱਧ-ਪੰਜਾਬ ਵਿਚ ਘੁੰਮਦੇ ਘੁਮਾਂਦੇ ਗੁਰੂ ਨਾਨਕ ਦੇਵ ਇੱਕ ਵੇਰ ਮੁੜ ਸੈਦਪੁਰ ਪੁਜੇ, ਜਿੱਥੇ ਉਨ੍ਹਾਂ ਦਾ ਸ਼ਰਧਾਵਾਨ ਭਗਤ, ਭਾਈ ਲਾਲੋ ਤਰਖਾਣ ਰਹਿੰਦਾ ਸੀ। ਲਾਲੋ ਨੇ ਜਦ ਪਠਾਣ ਹਾਕਮਾਂ ਦੇ ਅਤਿਆਚਾਰਾਂ ਦਾ ਵਰਣਨ ਕੀਤਾ, ਤਾਂ ਗੁਰੂ ਸਾਹਿਬ ਨੇ ਫਰਮਾਇਆ, ''ਭਾਈ ਲਾਲੋ, ਜਦੋਂ ਮਨੁੱਖਾਂ ਜਾਂ ਕੌਮਾਂ ਵਿਚੋਂ ਚੰਗਿਆਈ ਮੁਕ ਜਾਂਦੀ ਹੈ, ਤਾਂ ਪਰਮੇਸ਼ਰ ਉਨ੍ਹਾਂ ਦਾ ਵਿਨਾਸ਼ ਕਰ ਦੇਂਦਾ ਹੈ। ਪਠਾਣ ਹਾਕਮਾਂ ਦਾ ਵੀ ਇਹੀ ਹਾਲ ਹੋਣ ਵਾਲਾ ਹੈ।

ਤੇ ਗੁਰੂ ਦੀ ਇਹ ਭਵਿੱਖ-ਬਾਣੀ ਸੱਚੀ ਸਾਬਤ ਹੋਈ। ਛੇਤੀ ਹੀ ਬਾਬਰ ਨੇ ਪੰਜਾਬ ਉਤੇ ਆਪਣਾ ਚੌਥਾ ਹੱਲਾ ਕੀਤਾ, ਤੇ ਐਨੀ ਲੁੱਟ-ਮਾਰ ਤੇ ਕਤਲੇਆਮ ਹੋਈ ਕਿ ਲੋਕਾਈ ਤ੍ਰਾਸ-ਤ੍ਰਾਸ ਕਰ ਉਠੀ। ਬਾਬਰ ਦੇ ਇਨ੍ਹਾਂ ਮੁੱਢਲੇ ਅਤਿਆਚਾਰਾਂ ਦਾ ਗੁਰੂ ਨਾਨਕ ਦੇ ਕੋਮਲ ਮਨ ਤੇ ਤਿੱਖਾ ਪ੍ਰਭਾਵ ਪਿਆ ਤੇ ਉਨ੍ਹਾਂ ਭਾਈ ਲਾਲੋ ਨੂੰ ਸੰਬੋਧਨ ਕਰਕੇ ਇਹ ਸ਼ਬਦ ਉਚਾਰਿਆ :

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ
ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿੰਦਵਾਣੀਆ
ਏਹਿ ਭੀ ਲੇਖੈ ਲਾਇ ਵੇ ਲਾਲੋ॥

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ
ਰਤੁ ਕਾ ਕੁੰਗੂ ਪਾਇ ਵੇ ਲਾਲੋ॥

(ਆਦਿ ਗ੍ਰੰਥ, ਪੰਨੇ 722-723)

ਬਾਬਰ ਨੇ ਐਮਨਾਬਾਦ ਨੂੰ ਲੁੱਟ ਲਿਆ, ਤੇ ਜੋ ਕੋਈ ਕਤਲਾਮ ਤੋਂ ਬਚ ਗਿਆ, ਉਸਨੂੰ ਗੁਲਾਮ ਬਣਾ ਕੇ ਕੈਦ ਕਰ ਲਿਆ। ਇਨ੍ਹਾਂ ਵਿਚ ਗੁਰੂ ਨਾਨਕ ਤੇ ਮਰਦਾਨਾ ਵੀ ਸਨ। ਦੋਹਾਂ ਨੂੰ ਬਾਕੀ ਕੈਦੀਆਂ ਵਾਂਗ ਹੀ ਵਗਾਰ ਦਿਤੀ ਗਈ। ਗੁਰੂ ਨਾਨਕ ਨੂੰ ਪਹਿਲਾਂ ਭਾਰ ਚੁਕਾਇਆ ਤੇ ਫੇਰ ਚੱਕੀ[1] ਪੀਹਣ ਤੇ ਲਾਇਆ ਗਿਆ, ਤੇ ਮਰਦਾਨੇ ਨੂੰ ਘੋੜਿਆਂ ਦੀ ਸਾਈਸੀ ਉਤੇ। ਪਰ ਜਿਥੇ ਬਾਕੀ ਦੇ ਕੈਦੀ ਰੋਂਦੇ ਕੁਰਲਾਂਦੇ ਵਗਾਰ ਕਟਦੇ ਸਨ, ਉਥੇ ਗੁਰੂ ਨਾਨਕ ਅਨੋਖੀ ਮਸਤੀ ਵਿਚ ਆਏ ਹੇਠ ਲਿਖਿਆ ਸ਼ਬਦ ਉੱਚੀ-ਉੱਚੀ ਪਏ ਗਾਉਂਦੇ ਸਨ :

ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸੁਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥
ਤੇਰੇ ਲਾਲੇ ਕਿਆ ਚਤੁਰਾਈ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ॥੧॥ਰਹਾਉ॥
ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥
ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥

(ਆਦਿ ਗ੍ਰੰਥ, ਪੰਨਾ 991)

ਜਦ ਇਸ ਗੱਲ ਦੀ ਖਬਰ ਬਾਬਰ ਦੇ ਜਰਨੈਲ ਮੀਰ ਖਾਨ ਨੂੰ ਦਿਤੀ ਗਈ, ਕਿ ਇਕ ਫਕੀਰ ਆਪਣੀ ਵਗਾਰ ਕਟਦਾ ਹੋਇਆ ਖੁਸ਼ੀ ਤੇ ਸ਼ੁਕਰਾਨੇ ਨਾਲ ਨਚਦਾ ਤੇ ਝੂਮਦਾ ਫਿਰਦਾ ਹੈ, ਤਾਂ ਉਸ ਨੇ ਬਾਬਰ ਨੂੰ ਦਸਿਆ। ਬਾਦਸ਼ਾਹ ਨੇ ਆਖਿਆ, "ਅਜੇਹੇ ਫਕੀਰ ਦੇ ਮੈਂ ਦੀਦਾਰ ਕਰਨੇ ਚਾਹੁੰਦਾ ਹਾਂ।" ਜਦ ਗੁਰੂ ਨਾਨਕ ਨੂੰ ਬਾਬਰ ਦੇ ਪੇਸ਼ ਕੀਤਾ ਗਿਆ, ਤਾਂ ਆਖਦੇ ਹਨ, ਬਾਬਰ ਨੇ ਮੁਆਫੀ ਮੰਗੀ ਤੇ ਆਖਿਆ ਕਿ ਅਣਜਾਣਪੁਣੇ ਵਿਚ ਹੀ ਉਨ੍ਹਾਂ ਵਰਗੇ ਵਲੀ-ਅਲਾਹ ਨੂੰ ਦੁੱਖ ਪਹੁੰਚਾਇਆ ਗਿਆ ਹੈ। ਉਹ ਹੁਣ ਬੰਦੀ ਤੋਂ ਖਲਾਸ ਕੀਤੇ ਜਾਂਦੇ ਹਨ। ਪਰ ਗੁਰੂ ਨਾਨਕ ਨੇ ਆਖਿਆ :

"ਇਕ ਮੈਂ ਹੀ ਤਾਂ ਨਹੀਂ, ਜਿਸ ਨਾਲ ਅਤਿਆਚਾਰ ਹੋਇਆ ਹੈ। ਮੇਰੇ ਸਾਹਮਣੇ ਸਾਰੀ ਲਕਾਈ ਦਾ ਹੀ ਇਹੀ ਹਾਲ ਹੋ ਰਿਹਾ ਹੈ।" ਤੇ ਇਹ ਆਖ ਕੇ ਉਨ੍ਹਾਂ ਨੇ ਇੱਕ ਦਰਦ-ਭਿੰਨਾ ਸ਼ਬਦ ਉਚਾਰਿਆ :

---

1. ਇਸ ਚੱਕੀ ਦਾ ਕੁਝ ਹਿੱਸਾ ਅਸਾਂ ਕਾਬਲ ਵਿਚ ਇਕ ਸਿੱਖ ਦੇ ਨਿੱਜੀ ਗੁਰਦਵਾਰੇ ਵਿਚ ਡਿੱਠਾ ਹੈ। ਸ਼ਰਧਾਵਾਨ ਸਿੱਖ ਇਹ ਵੀ ਮੰਨਦੇ ਹਨ, ਕਿ ਜਿਵੇਂ ਕਿ ਪੁਰਾਤਨ ਜਨਮ ਸਾਖੀ" ਵਿਚ ਲਿਖਿਆ ਹੈ, ਗੁਰੂ ਦੀ ਚੱਕੀ ਆਪੇ ਪਈ ਤੁਰਦੀ ਸੀ, ਤੇ ਜਦ ਉਨ੍ਹਾਂ ਨੂੰ ਭਾਰ ਚੁਕਾਇਆ ਗਿਆ, ਤਾਂ ਉਹ ਸਿਰ ਦੇ ਉਪਰ ਉਠਿਆ ਦਿਸਦਾ ਸੀ।

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ॥੧॥
ਆਦੇਸੁ ਬਾਬਾ ਆਦੇਸੁ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ
ਕਰਿ ਕਰਿ ਦੇਖਹਿ ਵੇਸ॥੧॥ਰਹਾਉ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥੨॥
ਇਕੁ ਲਖੁ ਲਹਨਿ ਬਹਿਠੀਆਂ ਲਖੁ ਲਹਨਿ ਖੜੀਆ॥
ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ॥
ਤਿਨ੍ਹ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥

(ਆਦਿ ਗ੍ਰੰਥ, ਪੰਨਾ 417)

ਬਾਬਰ ਨੇ ਆਖਿਆ, "ਜੰਗ ਵਿਚ ਠੀਕ ਹੀ ਚੰਗੇ-ਮੰਦੇ, ਹਿੰਦੂ-ਮੁਸਲਮਾਨ ਮਾਸੂਮ ਤੇ ਅਪਰਾਧੀ ਦੀ ਪਛਾਣ ਨਹੀਂ ਰਹਿੰਦੀ। ਪਰ ਮੈਂ ਤਾਂ ਲੋਧੀ ਪਠਾਣਾਂ ਦੇ ਅਤਿਆਚਾਰਾਂ ਨੂੰ ਖਤਮ ਕਰਨ ਲਈ ਹਿੰਦੋਸਤਾਨ ਤੇ ਚੜ੍ਹਾਈ ਕੀਤੀ ਹੈ।" ਗੁਰੂ ਨਾਨਕ ਨੇ ਉੱਤਰ ਦਿਤਾ, "ਜੇ ਤੂੰ ਵੀ ਓਹੀ ਅਤਿਆਚਾਰ ਲੋਕਾਈ ਉਤੇ ਕੀਤੇ, ਜੋ ਪਠਾਣ ਕਰ ਰਹੇ ਹਨ, ਤਾਂ ਤੇਰਾ ਵੀ ਓਹੀ ਹਾਲ ਹੋਵੇਗਾ। ਨਾ ਦੌਲਤ ਤੇ ਨਾ ਤਾਕਤ ਪਾਪ ਬਿਨਾਂ ਆਉਂਦੀ ਹੈ। ਤੇ ਜੋ ਪਾਪ ਰਾਹੀਂ ਇਕੱਠਾ ਕੀਤਾ ਜਾਵੇ, ਉਹ ਥਿਰ ਨਹੀਂ ਰਹਿੰਦਾ। ਕੁਦਰਤ ਦਾ ਕੁਝ ਅਜੇਹਾ ਨੇਮ ਹੈ।"

ਆਖਦੇ ਹਨ, ਗੁਰੂ ਨਾਨਕ ਦੀਆਂ ਇਹ ਸਿਧੀਆਂ ਗੱਲਾਂ ਐਨੇ ਭਰੋਸੇ ਤੇ ਮਾਸੂਮਤਾਈ ਨਾਲ ਆਖੀਆਂ ਗਈਆਂ ਕਿ ਜਦ ਬਾਬਰ ਨੇ ਉਨ੍ਹਾਂ ਦੀਆਂ ਬਲਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਿਆ, ਤਾਂ ਉਸ ਦੇ ਅੰਦਰੇ ਨੂੰ ਕੁਝ ਹੋਇਆ, ਚਰਨਾਂ ਉਤੇ ਢਹਿ ਪਿਆ, ਤੇ ਆਖਿਓਸੁ, "ਹੇ ਰੱਬ ਦੇ ਬੰਦੇ, ਮੇਰੀ ਖਤਾ ਮੁਆਫ ਕਰ। ਮੈਂ ਬਚਨ ਦੇਂਦਾ ਹਾਂ, ਮੈਂ ਨਿਤਾਣੇ ਤੇ ਮਸੂਮ ਦਾ ਦਿਲ ਕਦੀ ਦੁਖਾਵਾਂਗਾ ਨਹੀਂ।"

ਗੁਰੂ ਨਾਨਕ ਨੇ ਆਖਿਆ, "ਰੱਬ ਤੇਰਾ ਰਾਹ ਚਾਨਣਾ ਕਰੇ।" ਤੇ ਇਹ ਆਖ ਕੇ ਉਥੋਂ ਵਿਦਾ ਹੋਏ।

ਜਦ ਸੈਦਪੁਰ ਦੇ ਨਗਰ ਵਿਚ ਪੁਜੇ, ਤਾਂ ਮਰਦਾਨੇ ਨੇ ਲੋਕਾਂ ਦੇ ਰੋਣ-ਕੁਰਲਾਣ ਨੂੰ ਸੁਣਿਆ, ਜਿਨ੍ਹਾਂ ਦੇ ਟੱਬਰ ਦੇ ਆਦਮੀ ਮਾਰੇ ਗਏ ਜਾਂ ਕੈਦ ਵਿਚ ਤਸੀਹੇ ਸਹਿ ਰਹੇ ਸਨ। ਮਰਦਾਨੇ ਨੇ ਗੁਰੂ ਨਾਨਕ ਨੂੰ ਪੁੱਛਿਆ, "ਸਚੇ ਪਾਤਸ਼ਾਹ, ਸੁਬਹਾਨ ਤੇਰੀ ਕੁਦਰਤ। ਪਰ ਚੰਗਿਆਂ ਨਾਲ ਮੰਦੇ ਕਿਉਂ ਪੀਠੇ ਜਾਂਦੇ ਹਨ। ਬਾਦਸ਼ਾਹਾਂ ਦੇ ਪਾਪ ਦਾ ਫਲ ਉਨ੍ਹਾਂ ਦੀ ਮਸੂਮ ਪਰਜਾ ਕਿਉਂ ਭੁਗਤ ਰਹੀ ਹੈ?"

ਗੁਰੂ ਨਾਨਕ ਨੇ ਉੱਤਰ ਦਿਤਾ, "ਮਰਦਾਨਿਆ, ਓਸ ਬੋਹੜ ਦੀ ਛਾਂ ਹੇਠ ਜਾ ਕੇ ਕੁਝ ਚਿਰ ਅਰਾਮ ਕਰ। ਉਠੇਂਗਾ, ਤਾਂ ਤੇਰੀ ਪੁੱਛ ਦਾ ਉੱਤਰ ਦੇਵਾਂਗੇ।" ਮਰਦਾਨੇ ਨੇ ਇਵੇਂ ਹੀ ਕੀਤਾ। ਬੋਹੜ ਦੀ ਛਾਂ ਹੇਠ ਲੰਮਾ ਜਾ ਪਿਆ, ਤੇ ਉਸ ਦੀ ਅੱਖ ਲਗ ਗਈ। ਐਨੇ ਨੂੰ ਉਸ ਦੇ ਪੈਰਾਂ ਉਤੇ ਕੀੜੀਆਂ ਆਣ ਚੜ੍ਹੀਆਂ। ਇੱਕ ਕੀੜੀ ਨੇ ਮਰਦਾਨੇ ਨੂੰ ਅਜੇਹਾ ਕਟਿਆ, ਕਿ ਉਹ ਅਬੜਵਾਹਿਆ ਉਠ ਬੈਠਾ ਤੇ ਜਾਗੋ ਮੀਟੀ ਵਿਚ ਹੀ ਉਸਨੇ ਸਭਨਾ ਕੀੜੀਆਂ ਨੂੰ ਮਸਲ ਸੁਟਿਆ। ਜਦ ਗੁਰੂ ਸਾਹਿਬ ਪਾਸ ਪੁੱਜਾ, ਤਾਂ ਉਹ ਮੁਸਕਰਾਏ। ਆਖਿਓ ਨੇ, "ਮਰਦਾਨਿਆ, ਇਕ ਕੀੜੀ ਦੇ ਅਪਰਾਧ ਪਿੱਛੇ ਸਾਰੀਆਂ ਨੂੰ ਤੂੰ ਕਿਉਂ ਮਾਰ ਘਤਿਆ?" ਮਰਦਾਨਾ ਗੁਰੂ ਦੇ ਚਰਨਾਂ ਉਤੇ ਢਹਿ ਪਿਆ ਤੇ ਆਖਣ ਲਗਾ, "ਹੇ ਗੁਰੂ, ਤੇਰੀਆਂ ਤੂੰਹੀ ਜਾਣ ਸਕਦਾ ਹੈਂ।"

ਸਾਰੇ ਪਾਸੇ ਕੁਰਲਾਹਟ ਮਚੀ ਵੇਖ ਕੇ ਗੁਰੂ ਨੇ ਆਖਿਆ, "ਮਰਦਾਨਿਆ, ਰਬਾਬ ਬਜਾਇ।" ਮਰਦਾਨੇ ਰਬਾਬ ਛੇੜੀ, ਗੁਰੂ ਜੀ ਨੇ ਆਸਾ ਰਾਗ ਵਿਚ ਇਹ ਸ਼ਬਦ ਗਾਂਵਿਆ :

"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ॥੧॥
ਕਰਤਾ ਤੂੰ ਸਭਨਾ ਕਾ ਸੋਈ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ"॥੨॥

(ਆਦਿ ਗ੍ਰੰਥ, ਪੰਨਾ 360)

ਆਖਦੇ ਹਨ, ਜਦ ਬਾਬਰ ਨੇ ਸੁਣਿਆ ਗੁਰੂ ਨਾਨਕ ਕਹਿਰ ਦੇ ਗੀਤ ਗਾਉਂ ਰਿਹਾ ਹੈ, ਤਾਂ ਉਨ੍ਹਾਂ ਨੂੰ ਮੁੜ ਮੰਗਾਇਆ ਤੇ ਬੇਨਤੀ ਕੀਤੀ, "ਹੇ ਅੱਲਾਹ ਦੇ ਪਿਆਰੇ, ਕੁਝ ਮੰਗ ਕਰ, ਜੋ ਮੈਂ ਤੈਨੂੰ ਬਖ਼ਸ਼ ਸਕਾਂ।" ਗੁਰੂ ਨਾਨਕ ਨੇ ਆਖਿਆ, "ਬਾਦਸ਼ਾਹ ਸਲਾਮਤ, ਕੇਵਲ ਅਹਿਮਕ ਹੀ ਇਕ ਦੂਜੇ ਤੋਂ ਮੰਗਦੇ ਹਨ। ਰੱਬ ਦੇ ਪਿਆਰੇ ਤਾਂ ਰੱਬ ਤੋਂ ਹੀ ਮੰਗਦੇ ਹਨ।" ਬਾਬਰ ਨੇ ਫਿਰ ਆਪਣੀ ਬੇਨਤੀ ਨੂੰ ਬੜੀ ਅਧੀਨਗੀ ਨਾਲ ਦੁਹਰਾਇਆ। ਪਰ ਗੁਰੂ ਨਾਨਕ ਨੇ ਆਖਿਆ, "ਜੇ ਤੁਸਾਂ

ਮੇਰੀ ਮੰਗ ਦੀ ਨਿਰਾਦਰੀ ਨਹੀ ਕਰਨੀ, ਤਾਂ ਜਿਹੜੇ ਬੇਕਸੂਰ ਲੋਕ ਤੁਸਾਂ ਬੰਦੀ ਵਿਚ ਪਾ ਰਖੇ ਹਨ, ਉਨ੍ਹਾਂ ਨੂੰ ਛਡ ਦਿਓ।'' ਆਖਦੇ ਹਨ, ਬਾਬਰ ਨੇ ਇਵੇਂ ਹੀ ਕੀਤਾ। ਫੇਰ ਬਾਬਰ ਨੇ ਗੁਰੂ ਨਾਨਕ ਨੂੰ ਸ਼ਰਾਬ ਦਾ ਪਿਆਲਾ ਪੇਸ਼ ਕੀਤਾ। ਉਹ ਆਪ ਵੀ ਨਸ਼ੇ ਦਾ ਬਹੁਤ ਸ਼ੌਕੀਨ ਸੀ। ਪਰ ਗੁਰੂ ਜੀ ਨੇ ਆਖਿਆ, ''ਮੈਨੂੰ ਤਾਂ ਅਜੇਹਾ ਨਸ਼ਾ ਚੜ੍ਹਿਆ ਹੈ, ਜੋ ਕਦੀ ਉਤਰਦਾ ਨਹੀਂ। ਹੋਰ ਮੈਨੂੰ ਕਿਸੇ ਨਸ਼ੇ ਦੀ ਲੋੜ ਨਹੀਂ।''

ਬਾਬਰ ਉਨ੍ਹਾਂ ਦੀ ਗੱਲ ਨੂੰ ਸਮਝ ਨਾ ਸਕਿਆ, ਤੇ ਸ਼ਰਾਬ ਦੀ ਥਾ ਉਨ੍ਹਾਂ ਭੰਗ ਪੇਸ਼ ਕੀਤੀ, ਜੋ ਫਕੀਰਾਂ ਵਿਚ ਉਹਨੀਂ ਦਿਨੀਂ ਆਮ ਪਰਚਲਤ ਸੀ। ਇਸ ਉਤੇ ਗੁਰੂ ਸਾਹਿਬ ਨੇ ਹੇਠ ਲਿਖਿਆ ਸ਼ਬਦ ਉਚਾਰਿਆ

''ਭਉ ਤੇਰਾ ਭਾਗ ਖਲੜੀ ਮੇਰਾ ਚੀਤੁ।।
ਮੈ ਦੇਵਾਨਾ ਭਇਆ ਅਤੀਤੁ।।
ਕਰ ਕਾਸਾ ਦਰਸਨ ਕੀ ਭੂਖ।।
ਮੈ ਦਰਿ ਮਾਗਉ ਨੀਤਾ ਨੀਤ''।।

(ਆਦਿ ਗ੍ਰੰਥ, ਪੰਨਾ 721))

ਬਾਬਰ ਨੇ ਇਹ ਸੁਣ ਕੇ ਨਮਸਕਾਰ ਕੀਤੀ। ਗੁਰੂ ਜੀ ਉਥੋਂ ਬਾਦਸ਼ਾਹ ਨੂੰ ਇਹ ਕਹਿ ਕੇ ਵਿਦਾ ਹੋਏ ਕਿ ਜੇ ਉਹ ਇਨਸਾਫ ਨਾਲ ਰਾਜ ਕਰੇਗਾ ਤੇ ਗਰੀਬਾਂ ਉਤੇ ਦਇਆ ਰਖੇਗਾ, ਤੇ ਜੋ ਕਰੇਗਾ, ਉਸ ਵਿਚ ਰੱਬ ਨੂੰ ਯਾਦ ਰਖੇਗਾ, ਤਾ ਉਸ ਦਾ ਰਾਜ ਕਾਫੀ ਚਿਰ ਤੀਕ ਰਹੇਗਾ, ਤੇ ਉਸਨੂੰ ਦੁੱਖ ਦੇਖਣਾ ਨਸੀਬ ਨਹੀਂ ਹੋਵੇਗਾ।

ਗੁਰੂ ਨਾਨਕ ਹੁਣ ਪਸਰੂਰ ਦੀ ਰਾਹੀਂ ਸਿਆਲਕੋਟ ਪੁੱਜੇ ਜਿਥੇ ਉਹ ਇਕ ਬੇਰ ਦੇ ਬ੍ਰਿਛ ਹੇਠ ਆਣ ਬੈਠੇ। ਇਹ ਬ੍ਰਿਛ ਹੁਣ ਤੀਕ ''ਬਾਬੇ ਦੀ ਬੇਰ'' ਕਰਕੇ ਪ੍ਰਸਿੱਧ ਹੈ, ਤੇ ਇੱਥੇ ਇਕ ਗੁਰਦਵਾਰਾ ਉਨ੍ਹਾਂ ਦੀ ਯਾਦ ਵਿਚ ਖੜਾ ਹੈ। ਗੁਰੂ ਨਾਨਕ ਨੇ ਮਰਦਾਨੇ ਨੂੰ ਸ਼ਹਿਰ ਵਿਚ ਭੇਜਿਆ ਤੇ ਆਖਿਆ, ''ਮਰਦਾਨਿਆ, ਬਜ਼ਾਰ ਵਿਚ ਜਾ ਕੇ ਮੇਰੇ ਲਈ ਇਕ ਸੌਦਾ ਲੈ ਆ। ਹਰ ਹੱਟੀ ਤੇ ਜਾ ਕੇ ਪੁਛੀਂ ਕਿ ਮੇਰਾ ਗੁਰੂ ਟਕੇ ਦਾ ਸੱਚ ਤੇ ਟਕੇ ਦਾ ਝੂਠ ਖਰੀਦਣਾ ਚਾਹੁੰਦਾ ਹੈ। ਅਗੋਂ ਜੋ ਕੋਈ ਜੋ ਜਵਾਬ ਦੇਵੇ, ਉਹ ਮੈਨੂੰ ਆ ਦਸੀਂ।'' ਮਰਦਾਨਾ ''ਸਤ ਬਚਨ'' ਕਹਿ ਕੇ ਨਗਰ ਨੂੰ ਤੁਰ ਪਿਆ। ਉਸਨੂੰ ਪਤਾ ਸੀ ਕਿ ਇਸ ਅਨੋਖੇ ਪ੍ਰਸ਼ਨ ਰਾਹੀਂ ਗੁਰੂ ਉਸਨੂੰ ਸ਼ਾਇਦ ਕੋਈ ਨਵੀਂ ਸਿਖਿਆ ਦੇਣੀ ਚਾਹੁੰਦਾ ਹੈ।

ਕਈ ਹੱਟੀਆਂ ਉਤੇ ਜਾ ਕੇ ਮਰਦਾਨੇ ਨੇ ਆਪਣਾ ਸਵਾਲ ਦੁਹਰਾਇਆ। ਬਹੁਤਿਆਂ ਨੇ ਤਾਂ ਹੱਸ ਕੇ ਟਾਲ ਦਿਤਾ। ਪਰ ਜਦ ਮਰਦਾਨਾ ਮੂਲੇ ਦੀ ਦੁਕਾਨ ਤੇ ਪੁੱਜਾ ਤਾਂ ਉਸਨੇ ਆਖਿਆ, ''ਭਾਈ, ਆਪਣੇ ਗੁਰੂ ਨੂੰ ਜਾ ਕੇ ਆਖੀਂ, ਜੀਣਾ ਝੂਠ ਹੈ, ਤੇ ਮਰਨਾ ਸੱਚ!'' ਜਦ ਮਰਦਾਨੇ ਨੇ ਇਹ ਉੱਤਰ ਗੁਰੂ ਸਾਹਿਬ ਨੂੰ ਜਾ ਕੇ ਦਸਿਆ, ਤਾਂ ਉਨ੍ਹਾਂ ਆਖਿਆ, ''ਅਜੇਹੇ ਗੁਰਮੁਖ ਦਾ ਅਸੀਂ ਦੀਦਾਰ ਕਰਨਾ

ਚਾਹੁੰਦੇ ਹਾਂ।'' ਜਦ ਮੂਲੇ ਨੂੰ ਪਤਾ ਲਗਾ, ਤਾਂ ਉਹ ਆਪ ਦਰਸ਼ਨਾ ਲਈ ਆਇਆ ਤੇ ਗੁਰੂ ਉਤੇ ਅਜੇਹਾ ਮੋਹਿਤ ਹੋਇਆ ਕਿ ਉਨ੍ਹਾਂ ਦੇ ਨਾਲ ਹੀ ਰਹਿ ਪਿਆ। ਕੁਝ ਚਿਰ ਪਿਛੋਂ ਉਹ ਗੁਰੂ ਨਾਲ ਕਠਨ ਜ਼ਿੰਦਗੀ ਬੀਤਦੀ ਵੇਖਕੇ ਇਹ ਬਹਾਨਾ ਕਰਕੇ ਘਰ ਨੂੰ ਮੁੜ ਆਇਆ ਕਿ ਮੈਂ ਪਰਵਾਰ ਨੂੰ ਮਿਲ ਕੇ ਛੇਤੀ ਹੀ ਮੁੜ ਆਵਾਂਗਾ। ਪਰ ਉਸਨੇ ਇਵੇਂ ਨਾ ਕੀਤਾ। ਜਦ ਦੂਜੀ ਵੇਰ ਗੁਰੂ ਸਾਹਿਬ ਸਿਆਲਕੋਟ ਵਿਚੋਂ ਲੰਘੇ, ਤੇ ਮੂਲੇ ਦੇ ਘਰੋਂ ਉਸ ਦਾ ਪਤਾ ਕਰਨਾ ਚਾਹਿਆ, ਤਾਂ ਉਸ ਦੀ ਇਸਤ੍ਰੀ ਨੇ ਪੱਜ ਪਾਇਆ ਕਿ ਮੂਲਾ ਕਿਤੇ ਪ੍ਰਦੇਸ ਨੂੰ ਚਲਾ ਗਿਆ ਹੈ ਤੇ ਉਸ ਦਾ ਘਰ ਵਾਲਿਆਂ ਨੂੰ ਵੀ ਥਹੁ-ਪਤਾ ਨਹੀਂ। ਇਹ ਸੁਣ ਕੇ ਗੁਰੂ ਸਾਹਿਬ ਨੇ ਮਰਦਾਨੇ ਨੂੰ ਆਖਿਆ, ''ਵੇਖਿਓ ਈ ਮਰਦਾਨਿਆ, ਇਹੀ ਮੂਲਾ ਸਾਨੂੰ ਆਖਦਾ ਸੀ, ਮਰਨਾ ਸੱਚ ਹੈ, ਤੇ ਹੁਣ ਜੀਊਣ ਦਾ ਐਨਾ ਸ਼ੈਦਾਈ ਬਣਿਆ ਹੈ ਕਿ ਘਰੋਂ ਬਾਹਰ ਨਿਕਲ ਕੇ ਸਾਨੂੰ ਮਿਲਦਾ ਵੀ ਨਹੀਂ - ਪਰ ਇਹ ਜੀਵਣਾ ਤਾਂ ਥੋੜ੍ਹੇ ਚਿਰ ਲਈ ਹੀ ਹੈ।'' ਆਖਦੇ ਹਨ, ਕਿ ਛੇਤੀ ਹੀ ਪਿਛੋਂ ਸੱਪ ਲੜਨ ਨਾਲ ਮੂਲੇ ਦੀ ਮੌਤ ਹੋ ਗਈ। ਕਿਹਾ ਜਾਂਦਾ ਹੈ ਕਿ ਉਸੇ ਪ੍ਰਥਾਇ ਗੁਰੂ ਸਾਹਿਬ ਨੇ ਇਹ ਸ਼ਲੋਕ ਉਚਾਰਿਆ

''ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ''॥

(ਆਦਿ ਗ੍ਰੰਥ, ਪੰਨਾ 1412)

ਇਥੋਂ ਗੁਰੂ ਸਾਹਿਬ ਮਿੱਠਨ ਕੋਟ ਗਏ। ਇਥੇ ਇਕ ਵੱਡਾ ਮੁਸਲਮਾਨ ਸੂਫੀ, ਮੀਆਂ ਮਿੱਠਾ ਰਹਿੰਦਾ ਸੀ। ਨਾਮ ਤਾ ਉਸ ਦਾ ਮਿੱਠਾ ਸੀ, ਪਰ ਅੰਦਰੋਂ ਉਸਨੂੰ ਆਪਣੀ ਫਕੀਰੀ ਦਾ ਬੜਾ ਘੁਮੰਡ ਸੀ। ਜਦ ਉਸਨੂੰ ਗੁਰੂ ਨਾਨਕ ਜੀ ਦੇ ਆਉਣ ਦੀ ਸੂਚਨਾ ਮਿਲੀ ਤਾਂ ਉਸਨੇ ਆਪਣੇ ਮੁਰੀਦਾਂ ਨੂੰ ਆਖਿਆ, ''ਮੈਂ ਉਸਨੂੰ ਮਿਲਣ ਜਾਵਾਗਾ ਤੇ ਉਸ ਦੀ ਸਾਰੀ ਸਤਾ ਇਵੇਂ ਨਿਚੋੜ ਲਵਾਂਗਾ ਜਿਵੇਂ ਨਿੰਬੂ ਵਿਚੋਂ ਰਸ ਨਿਚੋੜੀਦਾ ਹੈ।'' ਜਦ ਉਹ ਮਿਲਣ ਲਈ ਆਇਆ, ਤਾ ਗੁਰੂ ਸਾਹਿਬ ਨੇ ਉਸ ਦਾ ਬੜਾ ਆਦਰ ਕੀਤਾ। ਪਰ ਉਸਨੇ ਹੰਕਾਰ ਨਾਲ ਆਫਰ ਕੇ ਪੁੱਛਿਆ, ''ਹੇ ਨਾਨਕ, ਦੋ ਚੀਜ਼ਾਂ ਨੂੰ ਰੱਬ ਦੀ ਦਰਗਾਹ ਵਿਚ ਪਰਵਾਨਗੀ ਮਿਲਦੀ ਹੈ - ਇਕ ਰੱਬ ਦੀ ਭਗਤੀ ਨੂੰ, ਤੇ ਦੂਜਾ ਉਸ ਦੇ ਰਸੂਲ, ਅਥਵਾ ਹਜ਼ਰਤ ਮੁਹੰਮਦ ਉਤੇ ਈਮਾਨ ਲਿਆਉਣ ਨੂੰ। ਪਰ ਤੁਹਾਨੂੰ ਦੂਜੀ ਚੀਜ਼ ਪਰਵਾਨ ਨਹੀਂ, ਨਾ ਹੀ ਤੁਸੀਂ ਕੁਰਾਨ ਦੇ ਹਾਫ਼ਜ਼ ਹੋ, ਤੁਹਾਡਾ ਪਾਰ-ਉਤਾਰਾ ਕਿਵੇ ਹੋਵੇਗਾ?''

ਗੁਰੂ ਨਾਨਕ ਨੇ ਫਰਮਾਇਆ, ''ਮੈਂ ਸ਼ੁਭ ਕਰਮਾ ਦਾ ਕੁਰਾਨ ਪੜ੍ਹਦਾ ਹਾਂ। ਤੇ ਕਿਉਂਕਿ ਮੈਂ ਰੱਬ ਵਿਚ ਰਹਿੰਦਾ ਹਾਂ, ਇਸ ਲਈ ਹੋਰ ਕਿਸੇ ਉਤੇ ਨਿਰਭਰ ਨਹੀਂ ਰਹਿੰਦਾ। ਜਿਹੜਾ ਇਕੋ ਨੂੰ ਮੰਨਦਾ ਹੈ, ਉਹ ਦੂਜੇ ਨੂੰ ਕਿਵੇਂ ਮੰਨੇ?

ਮੀਆ ਮਿੱਠੇ ਨੇ ਆਖਿਆ, ''ਤੇਲ ਬਿਨਾਂ ਕਦੀ ਦੀਵਾ ਜਗਿਆ ਹੈ?'' ਭਾਵ, ਕੁਰਾਨ ਦੀ ਸਹਾਇਤਾ ਬਿਨਾਂ ਕਿਸੇ ਦੇ ਅੰਦਰ ਚਾਨਣਾ ਕਿਵੇਂ ਹੋ ਸਕਦਾ ਹੈ? ਗੁਰੂ ਨਾਨਕ ਨੇ ਉੱਤਰ ਦਿਤਾ, ''ਜੋ ਸਰੀਰ ਦੇ ਦੀਵੇ ਵਿਚ ਗਿਆਨ ਦਾ ਤੇਲ

ਬਲਦਾ ਹੋਵੇ, ਤੇ ਉਸ ਵਿਚ ਵੱਟੀ ਰੱਬ ਦੇ ਭਉ ਦੀ ਹੋਵੇ. ਤੇ ਦੀਵਾ ਜਗਾਇਆ ਜਾਏ ਸੱਚ ਦੀ ਅਗਨੀ ਨਾਲ, ਤਾਂ ਮਨੁੱਖ ਦੇ ਅੰਦਰ ਚਾਨਣਾ ਅਵੱਸ਼ ਹੋਵੇਗਾ। ਜਿਹੜਾ ਜੀਉਂਦੇ ਜੀ ਦੂਜਿਆਂ ਦੇ ਕੰਮ ਆਵੇ. ਉਸਨੂੰ ਰੱਬ ਦੀ ਹਜ਼ੂਰੀ ਵਿਚ ਥਾਉਂ ਜ਼ਰੂਰ ਮਿਲੇਗੀ।''

ਇਹ ਸੁਣ ਕੇ ਮੀਆਂ ਮਿੱਠੇ ਨੇ ਪੁੱਛਿਆ, ''ਗਿਆਨ ਕੀ ਹੈ? ਰੱਬ ਤੋਂ ਕਿਵੇਂ ਡਰੀਏ? ਸੱਚ ਦੀ ਅੱਗ ਕਿਵੇਂ ਮਘਦੀ ਹੈ? ਸੱਚ ਹੈ ਕੀ?'' ਤਾਂ ਗੁਰੂ ਨਾਨਕ ਨੇ ਫਰਮਾਇਆ, ''ਜਿਹੜਾ ਪਿਆਰ ਕਰਦਾ ਹੈ, ਉਹੀ ਗਿਆਨ ਨੂੰ ਪ੍ਰਾਪਤ ਕਰ ਸਕਦਾ ਹੈ। ਆਪਣੇ ਪਿਆਰੇ ਦੇ ਦਰ ਅਗੇ ਢਹਿ ਪੈਣਾ, ਪੂਰੇ ਦਿਲ ਨਾਲ. ਇਹੀ ਉਸ ਤੋਂ ਡਰਨਾ ਹੈ। ਉਸ ਵਿਚ ਸਦਾ ਵਿਸ਼ਵਾਸ ਰਖਣਾ . ਇਹੀ ਸੱਚ ਦੀ ਅੱਗ ਨੂੰ ਮਘਾਣਾ ਹੈ। ਤੇ ਇਹ ਜਾਣਨਾ ਕਿ ਉਹ ਹਰ ਥਾਂ, ਤੇ ਹਰੇਕ ਵਿਚ ਹੈ. ਇਹੀ ਪਰਮ-ਸੱਚ ਨੂੰ ਜਾਣਨਾ ਹੈ।''

ਮੀਆਂ ਮਿੱਠੇ ਨੇ ਪੁੱਛਿਆ, ''ਰੱਬ ਦਾ ਕਿਹੜਾ ਨਾਉਂ ਉਸਨੂੰ ਸਭ ਤੋਂ ਵਧੀਕ ਪਿਆਰਾ ਹੈ?'' ਗੁਰੂ ਨਾਨਕ ਜੀ ਨੇ ਉੱਤਰ ਦਿਤਾ, ''ਜਿਸ ਨੂੰ ਮਨੁੱਖ ਦਿਲ ਵਿਚ ਵਸਾ ਸਕੇ. ਸਾਰਾ ਹਿਰਦਾ ਜਿਸ ਤੋਂ ਸਦੱਕੜੇ ਹੋ ਉਠੇ। ਤੇਰੇ ਲਈ ਉਹ ਨਾਮ ''ਅੱਲਾਹ'' ਹੈ।'' ਤੇ ਇਹ ਆਖ ਕੇ ਗੁਰੂ ਨਾਨਕ ਨੇ ਤਿੰਨ ਵੇਰ ''ਅੱਲਾਹ. ਅੱਲਾਹ. ਅੱਲਾਹ'' ਦਾ ਉਚਾਰਣ ਕੀਤਾ, ਤੇ ਮੀਆਂ ਮਿੱਠੇ ਤੋਂ ਵਿਦਾ ਲੀਤੀ।

ਚਲਦੇ ਚਲਦੇ ਗੁਰੂ ਸਾਹਿਬ ਲਾਹੌਰ ਪੁਜੇ। ਇਥੇ ਇਕ ਕਰੋੜਪਤੀ ਦੁਨੀ ਚੰਦ ਨਾਮ ਦਾ ਰਹਿੰਦਾ ਸੀ। ਉਸਨੇ ਆਪਣੇ ਘਰ ਦੇ ਅਗੇ ਕਈ ਥੰਮ੍ਹਿਆ ਨਾਲ ਵੱਡੇ ਵੱਡੇ ਝੰਡੇ ਗੱਡੇ ਹੋਏ ਸਨ। ਪੁਛਣ ਤੇ ਪਤਾ ਲਗਾ ਕਿ ਹਰ ਝੰਡਾ ਇਕ ਇਕ ਲੱਖ ਰੁਪਏ ਦਾ ਲਖਾਇਕ ਹੈ। ਜਦ ਦੁਨੀ ਚੰਦ ਨੂੰ ਗੁਰੂ ਸਾਹਿਬ ਦੇ ਆਉਣ ਦਾ ਪਤਾ ਲਗਾ, ਤਾਂ ਉਸਨੇ ਉਨ੍ਹਾਂ ਨੂੰ ਆਪਣੇ ਘਰ ਆਪਣੇ ਮੋਏ ਪਿਤਾ ਦੀ ਯਾਦ ਵਿਚ ਰਚੇ ਬ੍ਰਹਮ ਭੋਜ ਵਿਚ ਸ਼ਾਮਲ ਹੋਣ ਲਈ ਨਿਉਤਾ ਦੇ ਭੇਜਿਆ। ਗੁਰੂ ਸਾਹਿਬ ਮੰਨ ਗਏ, ਪਰ ਉਨ੍ਹਾਂ ਆਖਿਆ. ''ਮੈਂ ਜ਼ਰੂਰ ਆਵਾਂਗਾ, ਪਰ ਮੇਰੀ ਇਕ ਸ਼ਰਤ ਹੈ। ਮੇਰੇ ਪਾਸ ਇੱਕ ਬੜੀ ਯਾਦਗਾਰੀ ਸੂਈ ਹੈ, ਇਹ ਮੈਨੂੰ ਅਗਲੇ ਜਹਾਨ ਵਿਚ ਚਾਹੀਦੀ ਹੈ। ਜੇ ਦੁਨੀ ਚੰਦ ਇਸ ਨੂੰ ਸੰਭਾਲ ਕੇ ਮੈਨੂੰ ਅਗਲੇ ਜਹਾਨ ਵਿਚ ਦੇ ਸਕੇ ਤਾਂ ਮੈਂ ਇਸ ਦੇ ਬ੍ਰਹਮ ਭੋਜ ਨੂੰ ਸਵੀਕਾਰ ਕਰਾਂਗਾ।''

ਇਹ ਸੁਣ ਕੇ ਦੁਨੀ ਚੰਦ ਨੇ ਆਖਿਆ, ''ਕਦੀ ਇਸ ਦੁਨੀਆਂ ਦੀ ਚੀਜ਼ ਅਗਲੀ ਦੁਨੀਆਂ ਵਿਚ ਵੀ ਮਿਲੀ ਹੈ?'' ਤਾਂ ਗੁਰੂ ਜੀ ਨੇ ਫਰਮਾਇਆ, ''ਜੇ ਇਹੀ ਗੱਲ ਹੈ, ਤਾਂ ਦੁਨੀ ਚੰਦ ਆਪਣੇ ਧਨ ਦਾ ਐਨਾ ਵਿਖਾਲਾ ਕਿਉਂ ਪਾਂਦਾ ਹੈ? ਤੇ ਪਿੱਤਰਾਂ ਦੇ ਨਮਿੱਤ ਦਾਨ ਦੇ ਕੇ ਉਨ੍ਹਾਂ ਨੂੰ ਪੁਚਾਉਣ ਲਈ ਐਨਾ ਔਖਾ ਕਿਉਂ ਹੋ ਰਿਹਾ ਹੈ।''

ਦੁਨੀ ਚੰਦ ਇਹ ਬਚਨ ਸੁਣ ਕੇ ਬਹੁਤ ਸ਼ਰਮਿੰਦਾ ਹੋਇਆ, ਤੇ ਜਿਵੇਂ ਕਿ ਗੁਰੂ ਜੀ ਨੇ ਦਸਿਆ ਸੀ, ਆਪਣੀ ਪੂੰਜੀ ਉਸਨੇ ਗਰੀਬਾਂ ਵਿਚ ਲੁਟਾ ਦਿਤੀ ਤੇ ਲਗਾ ਗੁਰੂ ਗੁਰੂ ਜਪਣ।

ਗੁਰੂ ਸਾਹਿਬ ਇਸ ਤੋਂ ਪਿਛੋਂ ਰਾਵੀ ਦਰਿਆ ਦੇ ਕੰਢੇ ਉਸ ਥਾਂ ਪੁਜੇ ਜਿਥੇ ਹਣ ਕਰਤਾਰਪੁਰ ਦਾ ਨਗਰ ਹੈ। ਇਥੇ ਉਹ ਕੁਝ ਚਿਰ ਲਈ ਟਿਕੇ ਰਹੇ। ਇਥੇ

ਉਨ੍ਹਾਂ ਪਾਸ ਇਕ ਸਤਾਂ ਵਰ੍ਹਿਆਂ ਦਾ ਬਾਲਕ ਆਇਆ ਕਰਦਾ ਸੀ ਤੇ ਬਹੁਤ ਪ੍ਰੇਮ ਤੇ ਧਿਆਨ ਨਾਲ ਉਨ੍ਹਾਂ ਦੇ ਬਚਨ ਸੁਣਦਾ ਸੀ। ਗੁਰੂ ਸਾਹਿਬ ਨੇ ਉਸਨੂੰ ਪੁੱਛਿਆ, "ਹੇ ਬਾਲਕ, ਤੂੰ ਐਨੀ ਨਿੱਕੀ ਵਰੇਸ ਵਿਚ ਹੀ ਕਿਉਂ ਪਰਮੇਸ਼ਰ ਦੀ ਲਗਨ ਵਿਚ ਮਸਤ ਹੋ ਗਿਆ ਹੈਂ?" ਤਾਂ ਉਸਨੇ ਉੱਤਰ ਦਿਤਾ, "ਮੈਂ ਆਪਣੀ ਮਾਤਾ ਨੂੰ ਇਕ ਦਿਨ ਚੁਲ੍ਹਾ ਜਲਾਂਦੇ ਵੇਖਿਆ ਸੀ। ਨਿੱਕੀਆਂ ਲੱਕੜਾਂ ਨੂੰ ਅੱਗ ਪਹਿਲਾਂ ਲਗਦੀ ਵੇਖ ਕੇ ਮੈਂ ਇਹ ਜਾਤਾ ਕਿ ਜੀਵਨ ਦਾ ਕੀ ਭਰੋਸਾ ਹੈ? ਇਸੇ ਲਈ ਮੈਂ ਹੁਣ ਤੋਂ ਹੀ ਗੁਰੂ ਦੀ ਸ਼ਰਣ ਆ ਗਿਆ ਹਾਂ?"

ਗੁਰੂ ਸਾਹਿਬ ਉਸ ਦਾ ਇਹ ਉੱਤਰ ਸੁਣ ਕੇ ਬੜੇ ਪ੍ਰਸੰਨ ਹੋਇ। ਇਨ੍ਹਾਂ ਦਾ ਹੀ ਵੱਡੇ ਹੋ ਕੇ ਨਾਉਂ "ਬਾਬਾ ਬੁੱਢਾ ਜੀ" ਪਿਆ ਤੇ ਇਨ੍ਹਾਂ ਦੀ ਵਡੀ ਲੰਮੀ ਆਯੂ ਹੋਈ ਤੇ ਪੰਜ ਸਤਿਗੁਰਾਂ ਨੂੰ ਗੱਦੀ ਤੇ ਬਹਿਣ ਲਈ ਆਪਣੇ ਹੱਥੀਂ ਇਨ੍ਹਾਂ ਤਿਲਕ ਲਗਾਇਆ।

ਕਰਤਾਰਪੁਰ ਵਿਚ ਗੁਰੂ ਜੀ ਦੀ ਆਵੰਦ ਦਾ ਸੁਣ ਕੇ ਦੂਰ ਦੂਰ ਤੋਂ ਨਰ-ਨਾਰੀ ਇਨ੍ਹਾ ਦੇ ਦਰਸ਼ਨਾਂ ਨੂੰ ਆਉਣ ਲਗੇ। ਉਨ੍ਹਾਂ ਦੇ ਪਿਤਾ, ਉਨ੍ਹਾਂ ਦੀ ਪਤਨੀ, ਮਾਤਾ, ਬੱਚੇ ਤੇ ਹੋਰ ਸੰਬੰਧੀ ਵੀ ਦਰਸ਼ਨਾਂ ਨੂੰ ਆਏ। ਗੁਰੂ ਸਾਹਿਬ ਨੇ ਫਕੀਰੀ ਦਾ ਵੇਸ ਲਾਹ ਸੁਟਿਆ ਤੇ ਗ੍ਰਿਹਸਤੀਆਂ ਵਾਲੇ ਕਪੜੇ ਧਾਰਣ ਕਰ ਲਏ. ਸਿਰ ਉਤੇ ਪੱਗ, ਮੋਢੇ ਚਾਦਰ, ਤੇੜ ਤਹਿਮਤ। ਸਵੇਰੇ ਸ਼ਾਮ ਧਾਰਮਕ ਦੀਵਾਨ ਸਜਣ ਲਗੇ। ਗੁਰੂ ਸਾਹਿਬ ਨੇ ਇੱਥੇ ਖੇਤੀ ਕਰਨੀ ਵੀ ਸ਼ੁਰੂ ਕਰ ਦਿਤੀ, ਪਰ ਉਸ ਦੀ ਪੈਦਾਵਾਰ ਨੂੰ ਸਾਰੇ ਲੰਗਰ ਦੇ ਲੇਖੇ ਲਗਾ ਦਿੱਤਾ। ਇਵੇਂ ਉਸ ਲੰਗਰ-ਪੰਗਤ ਦੀ ਨੀਂਹ ਧਰ ਦਿਤੀ ਗਈ ਜਿਸ ਵਿਚ ਬਿਨਾ ਜਾਤ, ਧਰਮ ਜਾਂ ਰੁਤਬੇ ਦੇ ਵਿਤਕਰੇ ਦੇ ਇਕੋ ਪੰਗਤ ਵਿਚ ਬੈਠ ਕੇ ਹਰ ਕੋਈ ਰੋਟੀ ਖਾ ਸਕਦਾ ਸੀ।

ਇਕ ਦਿਨ ਇਕ ਬ੍ਰਾਹਮਣ ਗੁਰੂ ਸਾਹਿਬ ਪਾਸ ਭਿੱਖਿਆ ਮੰਗਣ ਲਈ ਆਇਆ। ਗੁਰੂ ਸਾਹਿਬ ਨੇ ਉਸਨੂੰ ਲੰਗਰ ਵਿਚ ਸਾਰਿਆਂ ਦੇ ਨਾਲ ਬੈਠ ਕੇ ਭੋਜਨ ਕਰਨ ਦੀ ਪ੍ਰੇਰਨਾ ਕੀਤੀ, ਪਰ ਉਹ ਨਾ ਮੰਨਿਆ ਤੇ ਆਖਣ ਲਗਾ, "ਜਦ ਤੀਕ ਮੈਂ ਆਪਣਾ ਭੋਜਨ ਆਪ ਨਾ ਪਕਾਵਾ, ਉਹ ਭਿੱਟ ਜਾਇਗਾ। ਪਹਿਲਾਂ ਮੈਂ ਧਰਤੀ ਨੂੰ ਖੁਣਾਂਗਾ। ਫਿਰ ਕਾਰਾਂ ਕਢ ਕੇ ਇੱਕ ਚੌਕੇ ਦੀ ਹੱਦ-ਬੰਦੀ ਫੇਰਾਂਗਾ। ਫੇਰ ਉਸਨੂੰ ਗੋਹੇ ਨਾਲ ਪੋਚਾਂਗਾ, ਲੱਕੜੀ ਨੂੰ ਧੋਵਾਗਾ ਤਾਂ ਜੁ ਕੋਈ ਵੀ ਕੀੜਾ-ਮਕੌੜਾ ਮੇਰੇ ਹੱਥੋਂ ਰੋਟੀ ਪਕਾਂਦਿਆਂ ਮਾਰਿਆ ਨਾ ਜਾਏ। ਇਸ ਤਰ੍ਹਾਂ ਭੋਜਨ ਪਕਾਣ ਨਾਲ ਹੀ ਸ਼ੁੱਧ ਰਹਿ ਸਕਦਾ ਹੈ। ਗੁਰੂ ਸਾਹਿਬ ਨੇ ਆਖਿਆ, "ਚੰਗੀ ਗੱਲ ਹੈ, ਪਰ ਤੂੰ ਪਹਿਲਾਂ ਧਰਤੀ ਨੂੰ ਖੁਣ ਲੈ। ਜੇ ਤੈਨੂੰ ਉਹਦੇ ਵਿਚੋਂ ਕੋਈ ਕੀੜਾ ਮਕੌੜਾ ਨਾ ਲਭਾ, ਤਾਂ ਅਸੀਂ ਤੈਨੂੰ ਕੱਚੀ ਰਸਦ ਦੇ ਦਿਆਂਗੇ।"

ਆਖਦੇ ਹਨ, ਜਿੱਥੇ ਜਿੱਥੇ ਉਹ ਧਰਤੀ ਨੂੰ ਖੁਣਦਾ ਸੀ, ਉਥੋਂ ਕੀੜੇ ਹੀ ਕੀੜੇ ਨਿਕਲਦੇ ਦਿਸਦੇ ਸਨ। ਸ਼ਰਮਿੰਦਾ ਹੋ ਕੇ ਜੋ ਉਹ ਗੁਰੂ ਜੀ ਪਾਸ ਮੁੜਿਆ, ਤਾਂ ਗੁਰੂ ਸਾਹਿਬ ਨੇ ਫਰਮਾਇਆ, "ਹੇ ਬ੍ਰਾਹਮਣ ਦੇਵਤਾ, ਅਸੀਂ ਭੋਜਨ ਨਾਲ ਨਹੀਂ ਭਿਟਦੇ, ਸਗੋਂ ਮਨ ਦੇ ਵਿਕਾਰਾਂ ਨਾਲ ਭਿਟਦੇ ਹਾਂ।"

ਇਨ੍ਹਾਂ ਦਿਨਾ ਵਿਚ ਹੀ ਦੋ ਸਿੱਖ - ਲਾਲੋ ਤੇ ਭਾਗੋ - ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਏ ਤੇ ਪੁਛਣ ਲਗੇ, ''ਜੀ, ਹੱਠ-ਤਪ ਤੇ ਤਿਆਗ ਦਾ ਵੀ ਕੋਈ ਆਤਮਕ ਫਲ ਮਿਲਦਾ ਹੈ?'' ਗੁਰੂ ਸਾਹਿਬ ਨੇ ਉੱਤਰ ਦਿਤਾ, ''ਸਰੀਰ ਨੂੰ ਸਾੜਨਾ ਪਰਮੇਸ਼ਰ ਦੀ ਚੰਗਿਆਈ ਤੋਂ ਮੂੰਹ ਮੋੜਨਾ ਹੈ। ਸਰੀਰ ਹਰੀ ਦਾ ਮੰਦਰ ਹੈ। ਜੇ ਇਸੇ ਨੂੰ ਅਸੀਂ ਜਾਣ ਬੁਝ ਕੇ ਦੁੱਖੀ ਰਖੀਏ ਤੇ ਪੀੜੀਏ, ਤਾ ਅਸੀਂ ਰੱਬ ਨੂੰ ਕਿਵੇ ਰੀਝਾਂਵਾਂਗੇ? ਮਨੁੱਖ ਨੂੰ ਆਪਣੇ ਸਰੀਰ ਨੂੰ ਨਹੀਂ ਜਾਲਣਾ ਚਾਹੀਦਾ, ਸਗੋਂ ਆਪਣੀ ਤ੍ਰਿਸ਼ਨਾ ਨੂੰ, ਜੋ ਮਨ ਨੂੰ ਕਦੀ ਟਿਕਣ ਨਹੀਂ ਦੇਂਦੀ। ਤੇ ਇਸ ਨੂੰ ਜੋੜ ਦੇਣਾ ਚਾਹੀਦਾ ਹੈ ਰੱਬ ਦੀ ਰਜ਼ਾ ਨਾਲ, ਭਾਵ, ਮਨੁੱਖ ਜੋ ਕੁਝ ਕਰੇ, ਉਸ ਦੇ ਹੁਕਮ ਦੇ ਅਧੀਨ ਹੋ ਕੇ ਕਰੇ, ਤੇ ਉਸੇ ਨੂੰ ਅਰਪਣ ਕਰਕੇ ਕਰੇ। ਪਵਿੱਤਰ ਓਹੀ ਹੈ ਜਿਸ ਦਾ ਮਨ ਪਵਿੱਤਰ ਹੈ, ਜੋ ਕਿਸੇ ਨੂੰ ਦੁਖਾਦਾ ਨਹੀਂ, ਤੇ ਸਭ ਦੀ ਸੇਵਾ ਕਰਦਾ ਹੈ, ਬਿਨਾ ਜਾਤ ਜਾ ਧਰਮ ਦੇ ਵਿਤਕਰੇ ਦੇ, ਤੇ ਸਦਾ ਨਿਮਰਤਾ ਵਿਚ ਰਹਿੰਦਾ ਹੈ, ਤੇ ਸੰਸਾਰ ਵਿਚ ਰਹਿੰਦਾ ਤੇ ਕਾਰ ਕਰਦਾ ਹੋਇਆ ਵੀ ਤ੍ਰਿਸ਼ਨਾ ਨੂੰ ਤਿਆਗ ਦੇਂਦਾ ਹੈ।''

ਇੱਥੇ ਹੀ ਗੁਰੂ ਨਾਨਕ ਦੇਵ ਨੇ ਆਪਣੀ ਇੱਕ ਅਨੂਪਮ ਕ੍ਰਿਤ - ਬਾਰਾਮਾਹ ਦੀ ਰਚਨਾ ਕੀਤੀ ਜਿਸ ਵਿਚ ਬਦਲਦੀਆਂ ਰੁੱਤਾਂ ਦੇ ਨਾਲ ਆਪਣੇ ਮਨ ਦੀ ਬਦਲਦੀ ਹਾਲਤ ਤੇ ਰੱਬ ਲਈ ਸਿੱਕ ਉਸ ਇਸਤ੍ਰੀ ਵਾਂਗ ਦਰਸਾਈ ਹੈ ਜਿਸ ਦਾ ਪਤੀ ਪ੍ਰਦੇਸ ਗਿਆ ਹੋਵੇ। ਕੁਦਰਤ ਦੇ ਵੰਨ-ਸਵੰਨੇ ਵੇਸਾ ਨੂੰ ਅਜੇਹੀਆ ਭਾਵ-ਭਰੀਆਂ ਉਪਮਾਵਾ ਰਾਹੀਂ ਦਰਸਾਇਆ ਹੈ, ਕਿ ਕਵੀ-ਨਾਨਕ ਦੀ ਸੋਹਜ-ਸੋਝੀ ਤੇ ਕਲਾਕਾਰੀ ਦੀ ਦਾਦ ਦੇਣੀ ਪੈਂਦੀ ਹੈ। ਮਿਸਾਲ ਲਈ

ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ।।
ਸਾਧਨ ਸਭਿ ਰਸ ਚੋਲੇ ਅੰਕਿ ਸਮਾਣੀਆ।।

. . .

ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ।।
ਸਾਜਨ ਮਿਲੇ ਸਹਜਿ ਸੁਭਾਇ ਹਰ ਸਿਉ ਪ੍ਰੀਤਿ ਬਣੀ।।

. . .

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ।।
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੇ।।
ਪਿਰੁ ਘਰਿ ਨਹੀ ਆਵੈ ਧਨ ਕਿਉਂ ਸੁਖੁ ਪਾਵੈ
ਬਿਰਹਿ ਬਿਰੋਧ ਤਨੁ ਛੀਜੈ।।
ਕੋਕਲ ਅਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ।।
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ।।

. . .

ਵੈਸਾਖੁ ਭਲਾ ਸਾਖਾ ਵੇਸ ਕਰੇ।।
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ।।

ਆਸਾੜੁ ਭਲਾ ਸੂਰਜੁ ਗਗਨਿ ਤਪੈ॥
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨਾ ਹਾਰੇ॥
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥

. . .

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥

(ਆਦਿ ਗ੍ਰੰਥ, ਪੰਨੇ 1107-1108)

ਇਨ੍ਹਾਂ ਦਿਨਾਂ ਵਿਚ ਹੀ ਇਕ ਸਿੱਖ ਨੇ ਆ ਕੇ ਗੁਰੂ ਜੀ ਤੋਂ ਆਪਣੀ ਲੜਕੀ ਦੇ ਵਿਆਹ ਲਈ ਮਦਦ ਮੰਗੀ। ਗੁਰੂ ਜੀ ਨੇ ਆਪਣੇ ਇਕ ਸੇਵਕ, ਭਾਈ ਭਾਗੀਰਥ, ਨੂੰ ਲਾਹੌਰ ਭੇਜਿਆ ਕਿ ਉਸ ਦੀ ਬੱਚੀ ਲਈ ਸੋਨੇ ਦੇ ਕੁਝ ਗਹਿਣੇ ਘੜਾ ਲਿਆਵੇ, ਪਰ ਉਥੇ ਰਾਤ ਨਾ ਠਹਿਰੇ। ਭਾਈ ਭਗੀਰਥ ਨੇ ਐਨੀ ਭਗਤੀ-ਭਾਵਨਾ ਨਾਲ ਗੁਰੂ ਜੀ ਦੇ ਬਚਨਾਂ ਉਤੇ ਫੁਲ ਚਾੜ੍ਹੇ ਕਿ ਉਥੋਂ ਦੇ ਇਕ ਜੌਹਰੀ, ਜਿਸ ਦਾ ਨਾਉਂ ਮਨਸੁਖ ਸੀ, ਦੇ ਦਿਲ ਵਿਚ ਉਸ ਦੇ ਗੁਰੂ ਲਈ ਅਟੁੱਟ ਸ਼ਰਧਾ ਪੈਦਾ ਹੋ ਗਈ ਤੇ ਉਹ ਵੀ ਭਾਈ ਭਗੀਰਥ ਦੇ ਨਾਲ ਦਰਸ਼ਨਾਂ ਲਈ ਚਲਿਆ ਆਇਆ। ਦਰਸ਼ਨ ਦਾ ਸਦਕਾ ਅਜੇਹੀ ਲਿਵ ਲੱਗੀ ਕਿ ਉਸਨੇ ਆਪਣੀ ਸਾਰੀ ਦੌਲਤ ਗਰੀਬਾ ਵਿਚ ਵੰਡ ਦਿਤੀ ਤੇ ਗੁਰੂ ਜੀ ਦੀ ਆਗਿਆ ਅਨੁਸਾਰ ਗੁਰੂ ਮਤ ਦਾ ਪਰਚਾਰ ਕਰਨ ਲਈ ਲੰਕਾ ਨੂੰ ਚਲਿਆ ਗਿਆ। ਆਖਦੇ ਹਨ, ਇਥੇ ਜਾ ਕੇ ਇਸ ਨੇ ਇਥੋਂ ਦੇ ਰਾਜਾ ਸ਼ਿਵਨਾਭ (ਜਾ ਸ਼ਿਵਨਾਭਮ) ਨੂੰ ਵੀ ਸਿੱਖ ਬਣਾ ਲਿਆ ਤੇ ਉਸਨੇ ਤੀਬਰ ਇੱਛਿਆ ਪਰਗਟ ਕੀਤੀ ਕਿ ਗੁਰੂ ਸਾਹਿਬ ਉਸਨੂੰ ਵੀ ਆ ਕੇ ਦੀਦਾਰ ਦੇਣ।

ਗੁਰੂ ਨਾਨਕ ਸਾਹਿਬ ਇਹ ਸੁਨੇਹਾ ਪਾ ਕੇ ਲੰਕਾ (ਜਾਂ ਜਿਸ ਨੂੰ ਸਿੰਘਲਾਦੀਪ ਵੀ ਆਖਦੇ ਹਨ) ਜਾਣ ਲਈ ਤੁਰ ਪਏ। ਇਸ ਵੇਲੇ ਇਨ੍ਹਾਂ ਦੇ ਨਾਲ ਦੋ ਜੱਟ, ਸੈਦੋ ਅਤੇ ਘੀਉ ਵੀ ਸਨ। ਜਦ ਉਨ੍ਹਾ ਗੁਰੂ ਨਾਨਕ ਦੇਵ ਨੂੰ ਨਿਤ ਸਵੇਰੇ ਦਰਿਆ ਵਿਚ ਨਹਾਉਂਦਾ ਵੇਖਿਆ, ਤਾਂ ਉਨ੍ਹਾਂ ਸਮਝਿਆ ਕਿ ਗੁਰੂ ਕਿਤੇ ਪਾਣੀ ਦੇ ਫਰਿਸ਼ਤੇ, ਖਵਾਜਾ ਖਿਜਰ, ਨੂੰ ਪੂਜਦਾ ਹੈ। ਆਖਦੇ ਹਨ, ਇਕ ਦਿਨ ਉਨ੍ਹਾਂ ਨੂੰ ਖਵਾਜਾ ਖਿਜਰ ਦੇ ਦੀਦਾਰ ਸੁਪਨੇ ਵਿਚ ਹੋਏ, ਜਿਸ ਨੇ ਆਖਿਆ - "ਮੈਂ ਤਾਂ ਪਾਣੀ ਹਾਂ, ਪਰ ਗੁਰੂ ਨਾਨਕ ਪੌਣ ਹੈ, ਜਿਸ ਵਿਚ ਪਾਣੀ ਵੀ ਸਮਾ ਜਾਂਦਾ ਹੈ।" ਇਸ ਤਰ੍ਹਾਂ ਉਨ੍ਹਾਂ ਦਾ ਭਰਮ ਦੂਰ ਹੋਇਆ ਤੇ ਉਹ ਗੁਰੂ ਜੀ ਦੀ ਹੋਰ ਵੀ ਸ਼ਰਧਾ ਨਾਲ ਸੇਵਾ ਕਰਨ ਲਗੇ।

ਜਾਂਦੇ ਜਾਂਦੇ ਉਨ੍ਹਾਂ ਨੂੰ ਰਾਹ ਵਿਚ ਇਕ ਜੈਨੀ ਜਾਂ ਸਰੇਵੜਾ, ਸਰਭੀ ਨਾਉਂ ਦਾ ਮਿਲਿਆ ਜੋ ਗੁਰੂ ਜੀ ਤੋਂ ਪੁਛਣ ਲੱਗਾ, "ਕੀ ਤੁਸੀਂ ਪੁਰਾਣਾ ਅੰਨ ਖਾਂਦੇ ਹੋ ਜਾਂ ਨਵਾਂ? ਪਾਣੀ ਛਾਣ ਕੇ ਪੀਂਦੇ ਹੋ ਜਾਂ ਵਗਦਾ ਹੋਇਆ? ਫੱਲ ਤੋੜਨ ਲਈ

ਕੀ ਤੁਸੀਂ ਬ੍ਰਿਛ ਨੂੰ ਝੂਣਦੇ ਹੋ? ਜੇ ਤੁਸੀਂ ਅਜੇਹਾ ਕਰਦੇ ਹੋ ਤਾਂ ਤੁਸੀਂ ਤਾਂ ਕਈ ਜੀਵਾਂ (ਭਾਵ ਕੀੜਿਆਂ) ਦਾ ਨਾਸ਼ ਕਰਦੇ ਹੋਵੋਗੇ। ਤੁਹਾਨੂੰ ਫਿਰ ਕੋਈ ਸਤਿ-ਪੁਰਸ਼ ਨਹੀਂ ਕਹਿ ਸਕਦਾ।''

ਗੁਰੂ ਨਾਨਕ ਜੀ ਨੇ ਜਵਾਬ ਦਿਤਾ - ''ਪਾਣੀ ਵਿਚੋਂ ਹੀ ਦੇਵਤਿਆਂ ਨੇ ਚੌਦਾਂ ਰਤਨ ਰਿੜਕ ਕੇ ਕੱਢੇ ਸਨ। ਪਾਣੀ ਦੇ ਕੰਢੇ ਹੀ ਹਿੰਦੂਆਂ ਦੇ ਸਾਰੇ ਤੀਰਥ-ਅਸਥਾਨ ਹਨ। ਪਾਣੀ ਸਾਡੀ ਸਾਰੀ ਮੈਲ ਧੋਂਦਾ ਹੈ। ਰਹੀ ਗੱਲ ਜੀਵ ਹੱਤਿਆ ਦੀ, ਸੋ ਕਿਹੜੀ ਚੀਜ਼ ਹੈ, ਜਿਸ ਵਿਚ ਜੀਵ ਨਹੀਂ। ਅੰਨ ਵਿਚ ਜੀਵ ਹੈ, ਪਾਣੀ ਵਿਚ ਜੀਵ ਹੈ, ਫੁੱਲਾਂ ਪੱਤੀਆਂ ਵਿਚੋਂ ਜੀਵਨ-ਰੌਅ ਵਗ ਰਹੀ ਹੈ। ਦੁੱਧ ਤੇ ਦਹੀਂ ਵਿਚ ਕੀਟਾਣੂ ਹਨ। ਮਨ ਆਤਮਾ ਵਿਚ ਪਵਿੱਤਰ ਤੇ ਸੁਤੰਤਰ ਹੁੰਦਾ ਹੈ, ਤਾਂ ਗਿਆਨ ਰਾਹੀਂ, ਨਾ ਕਿ ਰੱਬ ਦੀਆਂ ਦਿੱਤੀਆਂ ਖਾਣ-ਪੀਣ ਦੀਆਂ ਸੁਚੀਆਂ ਵਸਤਾਂ ਨੂੰ ਧਿਤਕਾਰਨ ਨਾਲ।''

ਆਖਦੇ ਹਨ, ਜਾਂਦੇ ਜਾਂਦੇ ਜਦ ਉਹ ਇਕ ਟਾਪੂ ਵਿਚ ਪੁੱਜੇ ਤਾਂ ਉਥੇ ਇਕ ਆਦਮਖਾਣੇ ਰਾਕਸ਼ ਨੇ, ਜਿਸ ਦਾ ਨਾਉਂ ਕੌਡਾ ਦਸਿਆ ਜਾਂਦਾ ਹੈ, ਉਨ੍ਹਾਂ ਦਾ ਰਾਹ ਮੱਲ ਲਿਆ। ਇਸ ਵੇਲੇ ਗੁਰੂ ਜੀ ਦੇ ਨਾਲ ਇੱਕ ਹੋਰ ਜੱਟ, ਸੀਹੋ ਨਾਮ ਦਾ ਵੀ ਸੀ। ਇਨ੍ਹਾਂ ਨੂੰ ਵੇਖ ਕੇ ਉਸ ਆਦਮਖੋਰ ਨੇ ਇਨ੍ਹਾਂ ਨੂੰ ਨੇਜ਼ੇ ਨਾਲ ਵਿੰਨ੍ਹ ਕੇ ਮਾਰ ਮੁਕਾਣਾ ਚਾਹਿਆ ਤਾਂ ਕਿ ਉਹ ਇਨ੍ਹਾਂ ਦੇ ਮਾਸ ਦਾ ਆਹਾਰ ਕਰ ਸਕੇ। ਸੈਦੋ ਤੇ ਘੀਉ ਬਹੁਤ ਦੁਖੀ ਹੋਏ ਤੇ ਘਬਰਾ ਕੇ ਚੀਕਾਂ ਮਾਰਨ ਲਗੇ। ਗੁਰੂ ਨਾਨਕ ਦੇਵ ਅਡੋਲ ਤੇ ਅਹਿਲ ਖੜੇ ਰਹੇ, ਤੇ ਉਨ੍ਹਾਂ ਇਹ ਸ਼ਬਦ ਉਚਾਰਿਆ -

''ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ''॥
(ਆਦਿ ਗ੍ਰੰਥ, ਪੰਨਾ 471)

ਆਖਦੇ ਹਨ, ਗੁਰੂ ਨਾਨਕ ਦੀ ਬੋਲਦੀ ਸ਼ਖਸੀਅਤ, ਅਡੋਲ ਅਵਸਥਾ, ਤੇ ਅਗਾਧ ਭਰੋਸੇ ਨੂੰ ਵੇਖ ਕੇ ਇਸ ਆਦਮਖੋਰ ਉਤੇ ਕੁਝ ਅਨੋਖਾ ਜਿਹਾ ਪ੍ਰਭਾਵ ਪਿਆ, ਤੇ ਉਸਨੇ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਆਣ ਟੇਕਿਆ ਤੇ ਉਨ੍ਹਾਂ ਦਾ ਚਰਣਾਂਮ੍ਰਿਤ ਪੀ ਕੇ ਸਿੱਖ ਬਣਿਆ।

ਅੱਗੇ ਗਏ, ਤਾਂ ਉਨ੍ਹਾਂ ਦੀ ਮੁਲਾਕਾਤ ਪੀਰ ਮਖਦੂਮ ਬਹਾਉਦੀਨ ਕੁਰੈਸ਼ੀ ਦੀ ਗੱਦੀ ਦੇ ਇਕ ਪੀਰ ਨਾਲ ਹੋਈ। ਇਸ ਨੂੰ ਆਪਣੀ ਆਤਮਕ ਪ੍ਰਭੁੱਤਾ ਉਤੇ ਬੜਾ ਮਾਣ ਸੀ। ਗੁਰੂ ਸਾਹਿਬ ਨੇ ਉਸ ਨੂੰ ਆਖਿਆ, ''ਪੀਰ ਜੀ, ਰੱਬ ਦਾ ਰਾਹ ਹਲੀਮੀ ਤੇ ਨਿੰਮਰਤਾ ਦਾ ਹੈ, ਹੰਕਾਰ ਤੇ ਦਿਖਾਵੇ ਦਾ ਨਹੀਂ।'' ਗੁਰੂ ਸਾਹਿਬ ਦੇ ਢੂੰਡਦੇ ਬਚਨਾਂ ਦਾ ਕੁਝ ਅਜੇਹਾ ਪ੍ਰਭਾਵ ਪੀਰ ਉਤੇ ਪਿਆ ਕਿ ਉਹ ਆਖਣ ਲੱਗਾ, ਸਾਹਿਬ ਜੀ, ਤੁਸੀਂ ਮੇਰੇ ਕੋਲ ਕੁਝ ਚਿਰ ਹੋਰ ਰਹਿ ਪਵੋ ਤੇ ਮੈਨੂੰ ਹੋਰ ਪਰਮਾਰਥ ਦਾ ਗਿਆਨ ਦਿਓ।'' ਗੁਰੂ ਜੀ ਨੇ ਆਖਿਆ, ''ਪੀਰ ਜੀ, ਕਿਸੇ ਥਾਂ ਬੈਠੀਏ ਤਾਂ,

ਜੇ ਇਹ ਦੁਨੀਆਂ ਰਹਿਣ ਦਾ ਮਕਾਮ ਹੋਵੇ, ਅਸੀਂ ਤਾਂ ਉਥੇ ਹੀ ਰਹਿਣਾ ਹੈ, ਜਿਹੜੀ ਥਾਂ ਨਿਖੁਟੇ ਨਾਂਹ, ਕਿਤੇ ਜਾਵੇ ਨਾਂਹ। ਜੋਗੀ ਆਸਣ ਲਾ ਕੇ ਬੈਠਦਾ ਹੈ, ਮੁੱਲਾਂ ਮਸੀਤ ਦਾ ਦਰ ਫੜਦਾ ਹੈ, ਪੰਡਤ ਮੰਦਰਾਂ ਵਿਚ ਬੈਠਾ ਪੋਥੀਆਂ ਵਾਚਦਾ ਤੇ ਕਥਾ ਕਰਦਾ ਹੈ, ਪਰ ਮੈਂ ਤਾਂ ਥਾਉਂ ਥਾਉਂ ਤੁਰਿਆ ਫਿਰਦਾ ਹਾਂ, ਕਿਉਂਕਿ ਹਰ ਥਾਂ, ਤੇ ਹਰ ਚੀਜ਼ ਵਿਚ ਮੈਨੂੰ ਉਸੇ ਦਾ ਦੀਦਾਰ ਹੁੰਦਾ ਹੈ।''

ਇਹ ਸੁਣ ਕੇ ਪੀਰ ਗੁਰੂ ਜੀ ਦੇ ਚਰਨਾਂ ਉਤੇ ਢਹਿ ਪਿਆ।

ਲੰਕਾ ਪੁੱਜ ਕੇ ਗੁਰੂ ਸਾਹਿਬ ਨੇ ਰਾਜੇ ਦੇ ਇਕ ਬਾਗ ਦੇ ਬਾਹਰ ਹੀ ਡੇਰਾ ਲਾ ਲਿਆ। ਰਾਜੇ ਨੇ ਜਦ ਗੁਰੂ ਜੀ ਦੇ ਆਉਣ ਦੀ ਖਬਰ ਸੁਣੀ, ਤਾਂ ਪਰਖ ਕਰਨ ਲਈ ਉਸਨੇ ਮੋਹਣੀਆਂ ਨੂੰ ਭੇਜਿਆ। ਮੋਹਣੀਆਂ ਨੇ ਨਾਚ-ਰੰਗ ਤੇ ਆਪਣੀ ਅਨੂਪਮ ਤੇ ਭਰਵੀਂ ਸੁੰਦਰਤਾ ਨਾਲ ਗੁਰੂ ਜੀ ਨੂੰ ਭਰਮਾਣਾ ਚਾਹਿਆ, ਪਰ ਉਨ੍ਹਾਂ ਉਤੇ ਇਸ ਦਾ ਕੋਈ ਪ੍ਰਭਾਵ ਨਾ ਪਿਆ। ਤਾਂ ਰਾਜਾ ਆਪ ਦਰਸ਼ਨਾਂ ਨੂੰ ਚਲ ਕੇ ਆਇਆ ਤੇ ਪੁਛਣ ਲੱਗਾ, ''ਕੀ ਤੁਸੀਂ ਜੋਗੀ ਹੋ? ਤੁਹਾਡਾ ਨਾਮ ਤੇ ਤੁਹਾਡੀ ਜਾਤ ਕੀ ਹੈ? ਗੁਰੂ ਸਾਹਿਬ ਨੇ ਉੱਤਰ ਦਿਤਾ, ''ਜੋਗੀ ਉਹ ਹੈ, ਜਿਸ ਦਾ ਮਨ ਨਿਰਮਲ ਹੋਵੇ, ਜਿਹੜਾ ਰੱਬ-ਰੱਤਾ ਹੋਵੇ, ਤੇ ਜਿਸ ਦੇ ਮਨ ਦਾ ਆਵਾਗਵਣ ਮਿਟ ਗਿਆ ਹੈ। ਹੇ ਰੱਬ, ਤੇਰਾ ਨਾਓਂ ਕੀ ਹੈ, ਤੇਰੀ ਜਾਤ ਕੀ ਹੈ? ਜਦ ਤੂੰ ਮੈਨੂੰ ਆਪਣੇ ਹਜ਼ੂਰ ਬੁਲਾਵੇਂਗਾ, ਤਾਂ ਮੈਂ ਤੈਨੂੰ ਇਹ ਸਵਾਲ ਪੁੱਛਾਂਗਾ ਜਿਵੇਂ ਲੋਕ ਮੈਥੋਂ ਪੁੱਛਦੇ ਹਨ।''

ਰਾਜਾ ਕੁਝ ਸ਼ਰਮਿੰਦਾ ਹੋਇਆ, ਪਰ ਫੇਰ ਵੀ ਪੁਛਣ ਲੱਗਾ, ''ਕੀ ਤੁਸੀਂ ਬ੍ਰਾਹਮਣ ਹੋ?'' ਗੁਰੂ ਜੀ ਨੇ ਆਖਿਆ, ''ਬ੍ਰਾਹਮਣ ਉਹ ਹੈ, ਜੋ ਬ੍ਰਹਮ ਦੇ ਗਿਆਨ-ਪਾਣੀ ਵਿਚ ਨਹਾਵੇ ਤੇ ਉਸ ਇੱਕ ਨੂੰ ਹੀ ਜਾਣੇ ਜਿਹੜਾ ਤ੍ਰੈਲੋਕੀ ਵਿਚ ਸਮਾਇਆ ਹੋਇਆ ਹੈ।''

ਰਾਜੇ ਨੇ ਫੇਰ ਪੁੱਛਿਆ, ''ਕੀ ਤੁਸੀਂ ਖੱਤਰੀ ਹੋ?'' ਗੁਰੂ ਜੀ ਨੇ ਜਵਾਬ ਦਿਤਾ, ''ਜੀਭਾ ਦੀ ਡੰਡੀ ਨਾਲ, ਦਿਲ ਦੇ ਛਾਬੇ ਵਿਚ, ਮੈਂ ਅਤੋਲ ਰੱਬ ਨੂੰ ਹਰ ਵੇਲੇ ਤੋਲਦਾ ਰਹਿੰਦਾ ਹਾਂ। ਇਕੋ ਉਸ ਦੀ ਹੱਟੀ ਹੈ ਤੇ ਇਕੋ ਹੀ ਉਹ ਸ਼ਾਹ ਹੈ ਸਭਨਾਂ ਦਾ, ਤੇ ਇੱਕੋ ਵੰਨਗੀ ਦੇ ਵਣਜਾਰੇ ਉਥੇ ਸੌਦਾ ਲੈਣ ਆਉਂਦੇ ਹਨ।''

ਫੇਰ ਰਾਜੇ ਨੇ ਪੁੱਛਿਆ, ''ਕੀ ਤੁਸੀਂ ਹਿੰਦੂ ਹੋ ਜਾਂ ਮੁਸਲਮਾਨ?''

ਗੁਰੂ ਜੀ ਨੇ ਆਖਿਆ, ''ਜਿਹੜਾ ਇੱਕ ਨਾਲ ਜੁੜਿਆ ਹੈ, ਉਸਨੂੰ ਸਭ ਇੱਕੋ ਹੀ ਦਿਸਦਾ ਹੈ, ਦੋ ਨਹੀਂ।''

ਰਾਜਾ ਇਹ ਉੱਤਰ ਸੁਣ ਕੇ ਗੁਰੂ ਦੇ ਚਰਨਾਂ ਉਤੇ ਢਹਿ ਪਿਆ ਤੇ ਆਖਣ ਲੱਗਾ, ''ਜੀਉ ਜੀ, ਮੈਨੂੰ ਅਜੇਹੇ ਬ੍ਰਹਮ-ਗਿਆਨੀ ਦੀ ਅਵਸਥਾ ਬਾਰੇ ਕੁਝ ਸਮਝਾਓ। ਕਿਥੇ ਉਹ ਰਹਿੰਦਾ ਹੈ, ਕਿਵੇਂ ਉਹ ਜੀਵਨ ਜੀਊਂਦਾ ਤੇ ਉਸ ਨਾਲ ਜੂਝਦਾ ਹੈ?''

ਗੁਰੂ ਨਾਨਕ ਜੀ ਨੇ ਆਖਿਆ, ''ਬ੍ਰਹਮ-ਗਿਆਨੀ ਅਫਰ ਜਾਂ ਸਹਿਜ-ਅਵਸਥਾ ਵਿਚ ਵਿਚਰਦਾ ਹੈ, ਇਕ ਸੁੰਨ ਜਿਹਾ ਮੰਡਲ ਹੈ ਇਹ, ਜਿਥੇ ਨਾ ਦੁੱਖ ਹੈ ਨਾ

ਸੁਖ ਨਾ ਤ੍ਰਿਸ਼ਨਾ, ਨਾ ਆਸਾ, ਨਾ ਜਾਤ, ਨਾ ਜਨਮ, ਨਾ ਹੀ ਆਚਾਰ-ਹੀਣ ਉਪਦੇਸ਼ ਨਾ ਹੀ ਉਦੇਸ਼-ਹੀਣ ਰਾਗ-ਨਾਦ, ਆਪਣੇ ਸ੍ਵੈ-ਸਰੂਪ ਵਿਚ ਇਸਥਿਤ ਮਨੁੱਖ ਇੱਕ ਧਿਆਨ ਵਿਚ ਮਗਨ ਰਹਿੰਦਾ ਹੈ, ਆਕਾਸ਼ ਵਾਂਗ ਜੁੜਿਆ, ਤੇ ਇਵੇਂ ਆਪਣੇ ਆਪ ਨੂੰ ਪਛਾਣਦਾ ਹੈ।''

ਇਹ ਰਚਨਾ, ਜਿਸ ਨੂੰ ''ਪ੍ਰਾਨ ਸੰਗਲੀ'' ਆਖਦੇ ਹਨ, 40 ਪੌੜੀਆਂ ਦੀ ਬਣੀ ਹੋਈ ਦਸੀ ਜਾਂਦੀ ਹੈ, ਪਰ ਹੁਣ ਲੋਪ ਹੋ ਚੁੱਕੀ ਹੈ। ਦਸਿਆ ਜਾਂਦਾ ਹੈ ਕਿ ਰਾਜਾ ਇਸ ਨੂੰ ਸੁਣ ਕੇ ਐਨਾ ਮੁਗਧ ਹੋਇਆ ਕਿ ਆਖਣ ਲੱਗਾ, ''ਜੀਉ ਜੀ, ਜੇ ਤੁਸੀਂ ਮੇਰੀ ਅਸਵਾਰੀ ਵੀ ਕਰੋ, ਤਾਂ ਥੋੜੀ ਹੈ।'' ਗੁਰੂ ਨਾਨਕ ਨੇ ਉਸਨੂੰ ਅਸੀਸ ਦੇਂਦਿਆਂ ਆਖਿਆ, ''ਤੁਹਾਡੀ ਭਗਤੀ ਪਰਮੇਸ਼ਰ ਕਬੂਲ ਕਰੇਗਾ।'' ਰਾਜਾ ਸ਼ਿਵਨਾਭ ਗੁਰੂ ਦਾ ਵੱਡਾ ਭਗਤ ਹੋਇਆ ਤੇ ਉਸ ਦੀ ਪਰਜਾ ਉਸ ਬਾਰੇ ਇਹ ਆਖਦੀ ਸੀ ਕਿ ਸਾਡੇ ਰਾਜੇ ਨੂੰ ਸੰਸਾਰ ਦੇ ਕਿਸੇ ਵੀ ਸੁੱਖ ਦੀ ਹੁਣ ਲਾਲਸਾ ਨਹੀਂ ਰਹੀ। ਉਸ ਦੇ ਦਿਲ ਵਿਚ ਹੁਣ ਜਾਂ ਨਾਨਕ ਵਸਦਾ ਹੈ, ਤੇ ਜਾਂ ਰੱਬ ਦੀ ਹਜ਼ੂਰੀ।

ਪੰਜਾਬ ਮੁੜ ਕੇ ਗੁਰੂ ਸਾਹਿਬ ਅਚਲ ਵਟਾਲੇ ਦੇ ਮੇਲੇ ਉਤੇ ਪੁੱਜੇ, ਜਿਥੇ ਜੋਗੀ ਵੱਡੀ ਗਿਣਤੀ ਵਿਚ ਇਕੱਠੇ ਹੋਏ ਪਏ ਸਨ। ਗੁਰੂ ਨਾਨਕ ਦੀ ਆਵੰਦ ਦਾ ਸੁਣ ਕੇ ਐਨੀ ਲੋਕਾਈ ਦਰਸ਼ਨਾਂ ਲਈ ਟੁਟੀ ਕਿ ਜੋਗੀ ਈਰਖਾ ਨਾਲ ਬਲ ਉਠੇ। ਉਨ੍ਹਾਂ ਦਾ ਆਗੂ, ਭੰਗਰ ਨਾਥ, ਗੁਰੂ ਸਾਹਿਬ ਨਾਲ ਚਰਚਾ ਕਰਨ ਲਈ ਆਇਆ ਤੇ ਆਖਣ ਲੱਗਾ, ''ਹੇ ਬਾਲਕੇ, ਤੂੰ ਦੁੱਧ ਵਿਚ ਕਾਂਜੀ ਕਿਉਂ ਪਾ ਦਿਤੀ ਹੈ, ਤੇ ਗੁਰੂ ਅਖਵਾ ਕੇ ਗ੍ਰਿਹਸਤੀਆਂ ਦਾ ਭੇਸ ਕਿਉਂ ਪਹਿਨੀ ਬੈਠਾ ਹੈਂ? ਇਸ ਤਰ੍ਹਾਂ ਕਦੀ ਕਿਸੇ ਨੂੰ ਗਿਆਨ ਦਾ ਮੱਖਣ ਪ੍ਰਾਪਤ ਹੋਇਆ ਹੈ?''

ਗੁਰੂ ਨਾਨਕ ਜੀ ਨੇ ਆਖਿਆ, ''ਨਾਥ ਜੀ, ਜਿਸ ਦੀ ਮਾਓਂ ਕੁਚੱਜੀ ਹੋਵੇ, ਉਹ ਭਾਂਡੇ ਨੂੰ ਧੋਂਦੀ ਨਹੀਂ, ਇਸੇ ਲਈ ਦੁੱਧ ਫਿਟ ਜਾਂਦਾ ਹੈ। (ਭਾਵ, ਜਿਸ ਦਾ ਗੁਰੂ ਮੂਰਖ ਹੋਵੇ, ਉਹ ਮਨ ਦੇ ਅੰਦਰੋਂ ਮੈਲ ਨਹੀਂ ਧੋਂਦਾ ਤੇ ਗਿਆਨ ਨੂੰ ਪ੍ਰਾਪਤ ਨਹੀਂ ਕਰ ਸਕਦਾ)। ਜਿਹੜੇ ਉਦਾਸੀਆਂ ਵਾਲਾ ਭੇਖ ਪਹਿਨ ਕੇ ਗ੍ਰਿਹਸਤੀਆਂ ਨੂੰ ਸਰਾਪ ਦੇਂਦੇ ਫਿਰਦੇ ਹਨ, ਉਹ ਫਿਰ ਗ੍ਰਿਹਸਤੀਆਂ ਦੇ ਘਰ ਮੰਗਣ ਲਈ ਕਿਉਂ ਜਾਂਦੇ ਹਨ?''

ਸਿੱਧਾਂ ਨੇ ਫਿਰ ਇੱਕ ਹੋਰ ਤਰਕ ਉਠਾਈ। ਆਖਣ ਲੱਗੇ, ''ਲੋਕੀਂ ਤੁਹਾਨੂੰ ਰਿੱਧੀਆਂ ਸਿੱਧੀਆਂ ਦਾ ਮਾਲਕ ਆਖਦੇ ਹਨ। ਕੋਈ ਕਾਰਾਮਾਤ ਸਾਨੂੰ ਵੀ ਕਰਕੇ ਆਪਣੀ ਰੂਹਾਨੀ ਤਾਕਤ ਦਾ ਕ੍ਰਿਸ਼ਮਾ ਦਸੋ।''

ਗੁਰੂ ਸਾਹਿਬ ਨੇ ਆਖਿਆ, ''ਨਾਥ ਜੀ, ਮੇਰੇ ਪਾਸ ਦੋ ਹੀ ਤਰ੍ਹਾਂ ਦੀ ਕਰਾਮਾਤ ਹੈ : ਸ਼ਬਦ ਦਾ ਰੰਗ ਤੇ ਗੁਰੂ ਦਾ ਸੰਗ[1]। ਇਨ੍ਹਾਂ ਨਾਲ ਹੀ ਮੈਂ ਮਨੁੱਖ ਦਾ ਮਨ

---

1. ''ਬਾਬਾ ਆਖੇ ਨਾਥ ਜੀ ਅਸਾਂ ਲੇਖੇ ਜੋਗੀ ਵਸਤ ਨਾ ਕਾਈ।
ਗੁਰ-ਸੰਗਤ ਬਾਣੀ ਬਿਨਾਂ ਦੂਜੀ ਓਟ ਨਹੀਂ ਹੈ ਰਾਈ।''
(ਭਾਈ ਗੁਰਦਾਸ, ਵਾਰ 1)

ਬਦਲ ਕੇ ਦੇਵਤਾ-ਸਰੂਪ ਕਰ ਦੇਂਦਾ ਹਾਂ। ਪਰ ਜੋ ਮੈਂ ਅੱਗ ਦੇ ਕਪੜੇ ਵੀ ਪਹਿਨ ਲਵਾਂ, ਬਰਫ਼ ਦੇ ਘਰ ਵਿਚ ਰਵ੍ਹਾਂ, ਤੇ ਲੋਹੇ ਦਾ ਭੋਜਨ ਕਰਾਂ, ਦੁੱਖ ਨੂੰ ਪਾਣੀ ਜਾਣ ਕੇ ਪੀ ਜਾਵਾ ਤੇ ਧਰਤੀ ਨੂੰ ਹੱਕ ਕੇ ਅੱਗੇ ਲਾ ਲਵਾਂ, ਤੇ ਅਸਮਾਨ ਨੂੰ ਇਕ ਨਿਗੂਣੇ ਜਹੇ ਭਾਰ ਨਾਲ ਤੋਲ ਲਵਾਂ, ਤਾਂ ਇਸ ਦਾ ਮੇਰੇ ਲਈ ਜਾਂ ਬਾਕੀ ਮਨੁੱਖਾਂ ਲਈ ਕੀ ਲਾਭ ਹੋਵੇਗਾ, ਜੇ ਰੱਬ ਦੀ ਰਹਿਮਤ ਦਾ ਬੂਹਾ ਮੇਰੇ ਉਤੇ ਬੰਦ ਰਵ੍ਹੇ, ਤੇ ਮੈਂ ਆਤਮਾ ਦੇ ਉਸ ਸਦਾ-ਸੁਖ ਤੋਂ ਵਾਂਜਿਆ ਜਾਵਾਂ, ਜਿਹੜਾ ਕਿ ਰੂਹਾਨੀ ਜੀਵਨ ਦਾ ਮਨੋਰਥ ਹੋਣਾ ਚਾਹੀਦਾ ਹੈ।

ਆਖਦੇ ਹਨ, ਇਹ ਸੁਣ ਕੇ ਜੋਗੀਆਂ ਨੇ ਗੁਰੂ ਸਾਹਿਬ ਨੂੰ ਗੁੜ, ਧਾਵੇ ਤੇ ਸੱਕ ਦੀ ਬਣੀ ਹੋਈ ਸ਼ਰਾਬ ਪੇਸ਼ ਕੀਤੀ ਤੇ ਆਖਿਆ, "ਨਾਨਕ, ਇਸਨੂੰ ਪੀਓ ਤਾਂ ਜੋ ਤੇਰੀ ਤਾੜੀ ਲੱਗ ਜਾਵੇ।" ਗੁਰੂ ਸਾਹਿਬ ਨੇ ਸ਼ਰਾਬ ਮੋੜ ਦਿਤੀ ਤੇ ਫਰਮਾਇਆ, "ਜਿਹੜਾ ਹਰ ਵੇਲੇ ਰੱਬ ਦੀ ਹਜ਼ੂਰੀ ਵਿਚ ਉਸ ਦੇ ਪਿਆਰ ਦਾ ਰੱਤਾ ਜਾਗਦਾ ਰਵ੍ਹੇ, ਤੇ ਦੁਖਾਵੇ ਕਿਸੇ ਨੂੰ ਨਾ, ਸਗੋਂ ਆਪਾ ਦੂਜਿਆਂ ਦੇ ਅਰਪਣ ਕਰ ਦੇਵੇ, ਉਨ੍ਹਾਂ ਨੂੰ ਰੱਬ ਦਾ ਜਾਣ ਕੇ, ਤਾਂ ਉਸ ਦੀ ਤਾੜੀ ਸਹਿਜ-ਸੁਭਾ ਹੀ ਲੱਗੀ ਰਹਿੰਦੀ ਹੈ।"

ਜੋਗੀਆਂ ਨੇ ਪੁੱਛਿਆ, "ਨਾਨਕ ਉਦਾਸੀ ਕੌਣ ਹੈ?" ਗੁਰੂ ਨੇ ਆਖਿਆ "ਜਿਹੜਾ ਗਿਆਨ ਦੀ ਖੜਗ ਨਾਲ ਵਿਕਾਰਾਂ ਨਾਲ ਘੋਲ ਕਰੇ ਤੇ ਜਾਣੇ ਕਿ ਦਸ ਕਰਮ-ਇੰਦਰੀਆਂ ਤੇ ਪੰਜ ਗਿਆਨ-ਇੰਦਰੀਆਂ ਕੰਮ ਕਿਵੇਂ ਕਰਦੀਆਂ ਹਨ ਜਿਸ ਦਾ ਮਨ ਕਿਸੇ ਦੈਵੀ ਆਵੇਸ਼ ਨਾਲ ਹਰ ਵੇਲੇ ਭਰਿਆ ਰਹੇ। ਤੇ ਜਿਹੜਾ ਆਪਣੇ ਆਤਮਾ ਦੇ ਤੀਰਥ-ਤਟ ਉਤੇ ਬੈਠ ਸਦਾ ਨਹਾਵੇ ਤੇ ਆਪਣੇ ਹਿਰਦੇ ਦੇ ਹੰਕਾਰ ਨੂੰ ਧੋਵੇ। ਉਹੀ ਉਦਾਸੀ ਹੈ।"

ਜੋਗੀਆਂ ਨੇ ਆਖਿਆ, "ਹੇ ਬਾਲਕੇ, ਤੇਰੀ ਗਤੀ ਤਦੇ ਹੋਵੇਗੀ, ਜੇ ਤੂੰ ਸਾਡੇ ਵਿਚ ਆ ਮਿਲੇਂਗਾ ਤੇ ਯੋਗ ਦੀ ਦੀਖਿਆ ਲੈ ਲਵੇਂਗਾ।"

ਗੁਰੂ ਸਾਹਿਬ ਨੇ ਇਸ ਦੇ ਉੱਤਰ ਵਿਚ ਸ਼ਬਦ ਉਚਾਰਿਆ :

"ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹੰਢਾਵਉ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥੧॥
ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ।
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸ ਪੂਰੈ ਨਾਦੰ॥੨॥

(ਆਦਿ ਗ੍ਰੰਥ, ਪੰਨੇ 1035-1036)

ਆਖਦੇ ਹਨ, ਇਥੇ ਹੀ ਗੁਰੂ ਨਾਨਕ ਦੇਵ ਜੀ ਨੇ "ਜਪੁਜੀ" ਦਾ ਉਚਾਰਣ ਕੀਤਾ, ਜਿਸ ਵਿਚ ਉਨ੍ਹਾਂ ਦੇ ਜੀਵਨ ਫਲਸਫੇ ਦੀ ਮੁਕੰਮਲ ਤਸਵੀਰ ਚਿਤਰੀ ਹੋਈ ਹੈ। ਇਸ ਤਰ੍ਹਾਂ ਸਿਧ-ਮੰਡਲੀ ਵਿਚ ਵੀ ਉਨ੍ਹਾਂ ਦੀ ਜੈ ਜੈ ਕਾਰ ਹੋਈ।

ਇਥੋਂ ਗੁਰੂ ਨਾਨਕ ਜੀ ਕਸ਼ਮੀਰ ਦੇਸ ਨੂੰ ਗਏ। "ਪੁਰਾਤਨ ਜਨਮ ਸਾਖੀ" ਵਿਚ ਲਿਖਿਆ ਹੈ ਕਿ ਇਸ ਉਦਾਸੀ ਵਿਚ ਉਨ੍ਹਾਂ ਦਾ ਪਹਿਰਾਵਾ ਇਸ ਤਰ੍ਹਾਂ ਦਾ ਸੀ, "ਸਿਰ ਤੇ ਪੈਰਾਂ ਉਤੇ ਚੰਮ ਬੱਧਾ, ਬਾਹੀਂ ਜੰਘੀਂ ਰਸੇ ਲਪਟੇ, ਮੱਥੇ ਉਤੇ ਟਿਕਾ

ਬਿੰਦਲੀ ਦਾ।" ਇਸ ਵੇਲੇ ਹੱਸੂ ਲੋਹਾਰ ਤੇ ਸੀਹਾਂ ਛੀਬਾਂ ਉਨ੍ਹਾਂ ਦੇ ਨਾਲ ਸਨ।

ਸ੍ਰੀ ਨਗਰ ਵਿਚ ਉਨ੍ਹਾਂ ਨਾਲ ਚਰਚਾ ਕਰਨ ਲਈ ਇਕ ਵੱਡਾ ਪੰਡਿਤ, ਬ੍ਰਹਮ ਦਾਸ ਨਾਮ ਦਾ ਆਇਆ। ਦੋ ਊਠਾਂ ਦੇ ਭਾਰ ਉਸ ਨੇ ਸੰਸਕ੍ਰਿਤ ਦੀਆਂ ਪੁਸਤਕਾਂ ਦੇ ਨਾਲ ਲੱਦ ਕੇ ਲਿਆਂਦੇ ਸਨ, ਤਾਂ ਜੋ ਆਪਣੀ ਵਿਦਵਤਾ ਦਾ ਸਿੱਕਾ ਬਿਠਾ ਸਕੇ। ਗਲ ਉਤੇ ਓਹਦੇ ਸਾਲਿਗਰਾਮ ਦੀ ਮੂਰਤੀ ਲਟਕ ਰਹੀ ਸੀ। ਗੁਰੂ ਸਾਹਿਬ ਨੂੰ ਇਸ ਅਸਾਧਾਰਣ ਭੇਸ ਵਿਚ ਵੇਖ ਕੇ ਆਖਣ ਲੱਗਾ, "ਤੂੰ ਕਿਹੋ ਜਿਹਾ ਫਕੀਰ ਹੈਂ, ਜੋ ਤੂੰ ਚੰਮ ਪਹਿਨ ਰਖਿਆ ਹੈ? ਸਰੀਰ ਦੇ ਦੁਆਲੇ ਰੱਸੇ ਕਿਉਂ ਲਪੇਟ ਰਖੇ ਹਨ? ਤੁਹਾਡਾ ਮਾਰਗ ਕੀ ਹੈ?"

ਗੁਰੂ ਸਾਹਿਬ ਮੁਸਕਰਾਏ ਤੇ ਆਖਣ ਲੱਗੇ, "ਇਕੋ ਹੀ ਮਾਰਗ ਹੈ ਤੇ ਇਕੋ ਹੀ ਦਰ ਨੂੰ ਉਹ ਜਾਂਦਾ ਹੈ। ਸੱਚਾ ਗੁਰੂ ਹਰੇਕ ਨੂੰ ਉਹ ਰਾਹ ਦਸ ਦੇਂਦਾ ਹੈ।"

ਬ੍ਰਹਮ ਦਾਸ ਬੋਲਿਆ, "ਕੀ ਤੁਹਾਨੂੰ ਪਤਾ ਹੈ, ਸੰਸਾਰ ਦੀ ਉਤਪਤੀ ਕਿਵੇਂ ਹੋਈ? ਮੁੱਢ ਵਿਚ ਕੀ ਸੀ ਤੇ ਕੀ ਨਹੀਂ ਸੀ?"

ਗੁਰੂ ਸਾਹਿਬ ਨੇ ਉੱਤਰ ਦਿਤਾ :

"ਅਰਬਦ ਨਰਬਦ[1] ਧੁੰਧੂਕਾਰਾ॥
ਧਰਣਿ ਗਗਨ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥

. . .

ਨਾ ਤਦਿ ਸੁਰਗੁ ਮਛੁ ਪਇਆਲਾ॥
ਦੋਜਕੁ ਭਿਸਤੁ ਨਹੀਂ ਖੈ ਕਾਲਾ॥
ਨਰਕੁ ਸੁਰਗੁ ਨਹੀਂ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥

. . .

ਕਰਮ ਧਰਮ ਨਹੀਂ ਮਾਇਆ ਮਾਖੀ॥
ਜਾਤਿ ਜਨਮੁ ਨਹੀਂ ਦੀਸੈ ਆਖੀ॥
ਮਮਤਾ ਜਾਲੁ ਕਾਲੁ ਨਹੀਂ ਮਾਥੈ ਨਾ ਕੋ ਕਿਸੈ ਧਿਆਇਦਾ॥੮॥

. . .

ਨਾ ਕੋ ਮੁਲਾ ਨਾ ਕੋ ਕਾਜੀ॥ ਨਾ ਕੋ ਸੇਖੁ ਮਸਾਇਕੁ ਹਾਜੀ॥
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣ ਕਹਾਇਦਾ॥੧੧॥

. . .

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥

---

1. ਜੁਗਾਂ ਜੁਗਾਂ ਤੋਂ

ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥

. . .

ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥

(ਆਦਿ ਗ੍ਰੰਥ, ਪੰਨੇ 1035-1036)

ਪੰਡਿਤ ਬ੍ਰਹਮ ਦਾਸ ਇਹ ਬਚਨ ਸੁਣ ਕੇ ਗੁਰੂ ਦੇ ਚਰਨਾਂ ਉਤੇ ਢਹਿ ਪਿਆ ਤੇ ਲੱਗਾ ਗੁਰੂ ਦੀ ਸੇਵਾ ਕਰਨ। ਪਰ ਉਸ ਦੇ ਅੰਦਰੋਂ ਹੰਕਾਰ ਦੀ ਬੂ ਨਾ ਮਿਟੀ। ਇਹ ਵੇਖ ਕੇ ਗੁਰੂ ਜੀ ਨੇ ਉਸ ਨੂੰ ਕਿਹਾ, "ਤੂੰ ਕੋਈ ਗੁਰੂ ਧਾਰਣ ਕਰ ਲੈ।" ਜਦ ਉਸ ਨੇ ਪੁੱਛਿਆ, "ਮੇਰਾ ਗੁਰੂ ਕੌਣ ਹੋਵੇ?" ਤਾਂ ਸਤਿਗੁਰਾਂ ਨੇ ਉਸ ਨੂੰ ਦਸਿਆ ਕਿ ਬਾਹਰ ਉਜਾੜ ਵਿਚ ਇਕ ਕੋਠਾ ਹੈ, ਜਿਸ ਵਿਚ ਚਾਰ ਫਕੀਰ ਰਹਿੰਦੇ ਹਨ, ਉਹ ਉਸ ਨੂੰ ਦਸਣਗੇ ਕਿ ਉਸ ਦਾ ਗੁਰੂ ਕੌਣ ਹੋਵੇ। ਜਦ ਉਹ ਓਥੇ ਗਿਆ ਤਾਂ ਉਨ੍ਹਾਂ ਫਕੀਰਾਂ ਨੇ ਉਸ ਨੂੰ ਇਕ ਮੰਦਰ ਵਿਚ ਜਾਣ ਲਈ ਕਿਹਾ। ਜਦ ਉਹ ਮੰਦਰ ਵਿਚ ਗਿਆ ਤਾਂ ਉਥੇ ਇਕ ਸੁੰਦਰ ਤੀਵੀਂ ਬੈਠੀ ਸੀ ਜਿਸ ਨੇ ਉਸ ਦੀ ਆਉ ਭਗਤ ਕਰਨ ਦੀ ਥਾਂ ਉਸ ਨੂੰ ਜੁੱਤੀਆਂ ਦੀ ਮਾਰ ਕੀਤੀ। ਜਦ ਰੋਂਦਾ ਕੁਰਲਾਂਦਾ ਮੁੜ ਕੇ ਆਇਆ, ਤਾਂ ਉਨ੍ਹਾਂ ਫਕੀਰਾਂ ਨੇ ਦਸਿਆ ਕਿ ਉਹ ਤੀਵੀਂ "ਮਾਇਆ" ਸੀ, ਓਹੀ ਤੇਰਾ ਗੁਰੂ ਹੈ, ਜਿਸ ਦੀ ਤੱਕ ਤੈਨੂੰ ਹਰ ਵੇਲੇ ਰਹਿੰਦੀ ਹੈ।"

ਇਹ ਸੁਣ ਕੇ ਪੰਡਿਤ ਨੂੰ ਨਿਸ਼ਚਾ ਹੋ ਗਿਆ ਕਿ ਗੁਰੂ ਜੀ ਨੇ ਉਸ ਦੇ ਅੰਦਰ ਦੀ ਗੱਲ ਪੂਰੀ ਤਰ੍ਹਾਂ ਜਾਣ ਲਈ ਹੈ। ਆ ਕੇ ਉਸ ਨੇ ਪੋਥੀਆਂ ਦੇ ਭਾਰ ਸੁਟ ਪਾਏ ਤੇ ਨਿਮਰ ਹੋ ਕੇ ਲੱਗਾ ਗੁਰੂ ਗੁਰੂ ਜਪਣ।

ਹੁਣ ਗੁਰੂ ਸਾਹਿਬ ਹਿਮਾਲਾ ਪਰਬਤ ਨੂੰ ਚੀਰਦੇ ਹੋਏ ਸੁਮੇਰ ਦੀ ਚੋਟੀ ਉਤੇ ਜਾ ਚੜ੍ਹੇ। ਇੱਥੇ ਬਹੁਤ ਸਾਰੇ ਪ੍ਰਸਿੱਧ ਸਿੱਧਾਂ ਨੇ ਡੇਰਾ ਲਾਇਆ ਹੋਇਆ ਸੀ। ਇਹ ਕਰਾਮਾਤੀ ਹੋਮ ਕਰ ਕੇ ਬੜੇ ਮਸ਼ਹੂਰ ਸਨ। ਜਦ ਗੁਰੂ ਸਾਹਿਬ ਨੂੰ ਉਨ੍ਹਾਂ ਵੇਖਿਆ ਤਾਂ ਬੜੇ ਅਚੰਭਾ ਹੋਏ ਤੇ ਪੁਛਣ ਲਗੇ ਕਿ ਤੁਸੀਂ ਕਿਥੋਂ ਆਏ ਹੋ ਤੇ ਦੇਸ ਦਾ ਕ਼ੀ ਹਾਲ ਛਡ ਕੇ ਆਏ ਹੋ?

ਗੁਰੂ ਜੀ ਨੇ ਉੱਤਰ ਦਿਤਾ :

"ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥"

(ਆਦਿ ਗ੍ਰੰਥ, ਪੰਨਾ 145)

ਫਿਰ ਸਿੱਧਾਂ ਨੇ ਪੁੱਛਿਆ, "ਤੁਹਾਡਾ ਨਾਉਂ ਕੀ ਹੈ? ਜਾਤ ਕੀ ਹੈ, ਕਿਸ ਚੀਜ ਉਤੇ ਆਪਣਾ ਧਿਆਨ ਟਿਕਾਂਦੇ ਹੋ? ਰਹਿੰਦੇ ਕਿਥੇ ਹੋ, ਆਏ ਕਿਥੋਂ ਹੋ, ਜਾਣਾ ਕਿਥੇ ਹੈ?"

ਗੁਰੂ ਜੀ ਨੇ ਉੱਤਰ ਦਿਤਾ. "ਰਹਿੰਦਾ ਮੈਂ ਰੱਬ ਵਿਚ ਹਾਂ, ਜਿਹੜਾ ਹਰ ਹਿਰਦੇ ਵਿਚ ਨਿਵਾਸ ਰਖਦਾ ਹੈ। ਕਰਦਾ ਮੈਂ ਉਹ ਕੁਝ ਹਾਂ, ਜੋ ਮੇਰਾ ਗੁਰੂ ਆਖਦਾ ਹੈ। ਰੱਬ ਦੀ ਰਜ਼ਾ ਵਿਚ ਮੈ ਸੰਸਾਰ ਵਿਚ ਆਇਆ ਤੇ ਜਦੋਂ ਉਸ ਦਾ ਹੁਕਮ ਹੋਸੀ, ਇਥੋਂ ਤੁਰ ਜਾਵਾਂਗਾ। ਰੱਬ ਵਿਚ ਹਰ ਵੇਲੇ ਜੁੜੇ ਰਹਿਣਾ, ਇਹੀ ਮੇਰਾ ਧਿਆਨ, ਧਾਰਣਾ ਤੇ ਸਮਾਧੀ ਹੈ। ਪਰ ਜਿਹੜਾ ਆਪਣੇ ਆਪ ਨੂੰ ਜਾਣਦਾ ਹੈ, ਓਹੀ ਇਹ ਕੁਝ ਕਰਦਾ ਹੈ।"

ਸਿੱਧਾਂ ਨੇ ਪੁੱਛਿਆ, "ਤੁਸੀਂ ਜਾਣਦੇ ਨਹੀਂ ਕਿ ਸੰਸਾਰ ਇਕ ਅਸਗਾਹ ਸਾਗਰ ਹੈ ਤੇ ਤਰਿਆ ਨਹੀਂ ਜਾ ਸਕਦਾ। ਜਿਹੜਾ ਇਸ ਤੋਂ ਬਚਦਾ ਨਹੀਂ, ਉਹ ਡੁਬ ਜਾਂਦਾ ਹੈ।"

ਸਤਿਗੁਰੂ ਨੇ ਉੱਤਰ ਦਿਤਾ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥
(ਆਦਿ ਗ੍ਰੰਥ, ਪੰਨਾ 938)

ਭਾਵ ਜਿਵੇਂ ਜਲ ਵਿਚ ਕੰਵਲ ਜਾਂ ਨਦੀ ਵਿਚ ਮੁਰਗਾਬੀ ਨਿਰਲੇਪ ਰਹਿੰਦੀ ਹੈ, ਇਵੇਂ ਹੀ ਸੁਰਤ ਵਿਚ ਜਿਸ ਨੇ ਰੱਬ ਦੇ ਸ਼ਬਦ (ਜਾਂ ਹੁਕਮ) ਨੂੰ ਟਿਕਾਇਆ ਹੈ, ਉਹ ਆਸਾ ਵਿਚ ਨਿਰਾਸ ਰਹਿ ਕੇ ਸੰਸਾਰ ਦੇ ਦੁਖ-ਸਾਗਰ ਤੋਂ ਬਚ ਸਕਦਾ ਹੈ।

"ਤੁਸੀਂ ਸਿੱਧ ਤਾਂ ਸੰਸਾਰ ਤੋਂ ਨੱਠ ਕੇ ਪਰਬਤਾਂ ਉਤੇ ਆ ਚੜ੍ਹੇ ਹੋ, ਪਰ ਸੜ ਰਹੇ ਜਗਤ ਦਾ ਨਿਸਤਾਰਾ ਓਹੀ ਕਰ ਸਕਦਾ ਹੈ, ਜਿਹੜਾ ਉਸ ਦੇ ਵਿਚ ਰਹਿ ਕੇ ਸੰਸਾਰ ਦੇ ਪਾਪਾਂ ਨਾਲ ਘੋਲ ਕਰੇ। ਮੇਰਾ ਰਾਹ ਤਾਂ ਇਹੀ ਹੈ।"

ਆਖਦੇ ਹਨ, ਸਿੱਧਾਂ ਨੂੰ ਆਪਣੀ ਜੀਵਨ-ਜਾਚ ਸਮਝਾਣ ਲਈ ਇਥੇ ਗੁਰੂ ਜੀ ਨੇ "ਸਿੱਧ-ਗੋਸ਼ਟ" ਨਾਮ ਦੀ ਰਚਨਾ ਕੀਤੀ।

ਦੇਸ ਨੂੰ ਵਾਪਸ ਮੁੜਦਿਆਂ ਗੁਰੂ ਸਾਹਿਬ ਹਸਨ-ਅਬਦਾਲ (ਜੋ ਹੁਣ ਪਾਕਿਸਤਾਨ ਵਿਚ ਹੈ) ਦੇ ਸਥਾਨ ਉਤੇ ਪੁਜੇ, ਜਿਥੇ ਛੋਟੀ ਜਹੀ ਪਹਾੜੀ ਦੇ ਉਤੇ ਇਕ ਮੁਸਲਮਾਨ ਫਕੀਰ ਰਹਿੰਦਾ ਸੀ, ਜੋ ਵਲੀ ਕੰਧਾਰੀ ਦੇ ਨਾਉਂ ਨਾਲ ਪ੍ਰਸਿੱਧ ਸੀ। ਮਰਦਾਨੇ ਨੂੰ ਇਥੇ ਡਾਢੀ ਪਿਆਸ ਲਗੀ। ਪਾਣੀ ਨੇੜੇ ਤੇੜੇ ਕਿਤੇ ਨਹੀਂ ਸੀ ਸਿਵਾਇ ਪਹਾੜੀ ਦੇ ਉਤੇ, ਜਿਥੇ ਵਲੀ ਦਾ ਡੇਰਾ ਸੀ। ਮਰਦਾਨਾ ਉਥੇ ਪੁਜਾ ਪਰ ਵਲੀ ਕੰਧਾਰੀ ਨੇ ਨਿਰਾਦਰ ਕਰ ਕੇ ਉਸ ਨੂੰ ਵਾਪਸ ਮੋੜ ਘਲਿਆ। ਆਖਣ ਲਗਾ, "ਜੇ ਤੇਰਾ ਗੁਰੂ ਐਨਾ ਹੀ ਪਰੀ-ਪੂਰਣ ਹੈ ਤਾਂ ਜਿਥੇ ਬੈਠਾ ਹੈ, ਓਥੇ ਹੀ ਪਾਣੀ ਕਿਉਂ ਨਹੀਂ ਕੱਢ ਲੈਂਦਾ।"

ਮਰਦਾਨੇ ਨੇ ਇਹ ਗੱਲ ਗੁਰੂ ਸਾਹਿਬ ਨੂੰ ਆ ਕੇ ਦਸੀ। ਸਤਿਗੁਰਾਂ ਨੇ ਹੁਕਮ ਕੀਤਾ, ਤਾਂ ਮਰਦਾਨੇ ਨੇ ਇਕ ਥਾਂ ਤੋਂ ਕੁਝ ਪੱਥਰ ਹਟਾਏ, ਤਾਂ ਹੇਠੋਂ ਪਾਣੀ ਦਾ ਚਸ਼ਮਾ ਬੁੰਬ ਦੇ ਕੇ ਬਾਹਰ ਫੁੱਟ ਵਗਿਆ। ਜਦ ਇਸ ਦੀ ਖਬਰ ਵਲੀ ਨੂੰ ਹੋਈ,

ਤਾਂ ਪਹਾੜੀ ਉਤੋਂ ਉਸ ਨੇ ਇੱਕ ਵੱਡਾ ਪੱਥਰ ਗੁਰੂ ਸਾਹਿਬ ਉਤੇ ਰੇੜ੍ਹ ਕੇ ਸੁਟਿਆ, ਜਿਸ ਨੂੰ ਉਨ੍ਹਾਂ ਆਪਣੇ ਹੱਥ ਨਾਲ ਰੋਕ ਲਿਆ। ਉਥੇ ਹੀ ਅੱਜਕੱਲ੍ਹ ''ਪੰਜਾ ਸਾਹਿਬ'' ਨਾਮ ਦਾ ਪ੍ਰਸਿੱਧ ਗੁਰਦਵਾਰਾ ਹੈ। ਇੱਕ ਪੱਥਰ ਉਤੇ ਪੰਜਾ ਉਕਰਿਆ ਹੋਇਆ ਹੈ, ਜਿਸ ਨੂੰ ਗੁਰੂ ਨਾਨਕ ਸਾਹਿਬ ਦਾ ਮੰਨਿਆ ਜਾਂਦਾ ਹੈ। ਇਸ ਦੇ ਹੇਠਾਂ ਇਕ ਨਿਰਮਲ ਨੀਲੇ ਪਾਣੀ ਦਾ ਚਸ਼ਮਾ ਹੈ, ਤੇ ਇਥੇ ਇਕ ਵੱਡਾ ਸ਼ਾਨਦਾਰ ਗੁਰਦਵਾਰਾ ਬਣਿਆ ਹੋਇਆ ਹੈ। ਵਿਸਾਖੀ ਨੂੰ ਇਥੇ ਵੱਡਾ ਮੇਲਾ ਲਗਦਾ ਹੈ।

# 6
# ਸਭ ਮਹਿ ਜੋਤਿ ਜੋਤਿ ਹੈ ਸੋਇ

- ਗੁਰੂ ਨਾਨਕ

ਗੁਰੂ ਨਾਨਕ ਦੀ ਅੰਤਲੀ ਉਦਾਸੀ, ਮੱਕੇ ਮਦੀਨੇ ਤੇ ਬਗਦਾਦ ਨੂੰ ਹੋਈ। ਇਸ ਉਦਾਸੀ ਵਿਚ ਉਨ੍ਹਾਂ ਦੇ ਨਾਲ ਮਰਦਾਨਾ ਵੀ ਸੀ। ਕਿਸੇ ਗੈਰ-ਮੁਸਲਮਾਨ ਨੂੰ ਮੱਕੇ ਸ਼ਰੀਫ ਵਿਚ ਜਾਣ ਨਹੀਂ ਦਿਤਾ ਜਾਦਾ, ਪਰ ਗੁਰੂ ਨਾਨਕ ਨੇ ਮੁਸਲਮਾਨ ਹਾਜੀਆ ਵਾਲਾ ਨੀਲਾ ਵੇਸ ਪਹਿਨਿਆ ਹੋਇਆ ਸੀ। ਭਾਈ ਗੁਰਦਾਸ ਦੇ ਆਖਣ ਅਨੁਸਾਰ ਹਾਜੀਆਂ ਵਾਂਗ ਹੀ ਗੁਰੂ ਸਾਹਿਬ ਦੀ ਕੱਛ ਵਿਚ ਇਕ ਕਿਤਾਬ ਸੀ, ਤੇ ਹੱਥ ਵਿਚ ਕੂਜ਼ਾ ਤੇ ਮੁਸੱਲਾ। ਤਾਂ ਕਿ ਕਿਸੇ ਨੂੰ ਸ਼ੱਕ ਨਾ ਹੋਵੇ ਤੇ ਉਨ੍ਹਾਂ ਦਾ ਮਿਸ਼ਨ ਬਿਨਾ ਰੁਕਾਵਟ ਦੇ ਪੂਰਾ ਹੋ ਜਾਵੇ।

ਜਦ ਉਹ ਥੱਕ ਟੁੱਟ ਕੇ ਮੱਕੇ ਪੁੱਜੇ, ਤਾਂ ਰਾਤ ਨੂੰ ਸੌਣ ਵੇਲੇ ਉਨ੍ਹਾਂ ਆਪਣੇ ਪੈਰ ਪਵਿੱਤਰ ਕਾਅਬੇ ਵਲ ਨੂੰ ਪਸਾਰ ਦਿਤੇ। ਮੁਸਲਮਾਨ ਇਵੇਂ ਕਦੀ ਨਹੀਂ ਕਰਦੇ, ਇਸ ਲਈ ਜਿਸ ਕਿਸੇ ਨੇ ਵੇਖਿਆ, ਇਸ ਕੁਫਰ ਉਤੇ ਬਹੁਤ ਕ੍ਰੋਧ ਵਿਚ ਆਇਆ। ਇੱਥੋਂ ਦੇ ਇਕ ਮੁੱਲਾ ਨੇ (ਜਿਸ ਦਾ ਨਾਮ ਭਾਈ ਗੁਰਦਾਸ ਨੇ ''ਜੀਵਨ'' ਦਿਤਾ ਹੈ, ਪਰ ਹੋ ਸਕਦਾ ਹੈ ਅਰਬੀ ਨਾਉਂ ਕੁਝ ਹੋਰ ਹੋਵੇ, ਜਿਸ ਦਾ ਇਹ ਵਿਗੜਿਆ ਹੋਇਆ ਪੰਜਾਬੀ ਰੂਪ ਹੋਵੇ) ਗੁਰੂ ਜੀ ਨੂੰ ਲੱਤ ਮਾਰ ਕੇ ਝੂਣ ਜਗਾਇਆ ਤੇ ਕ੍ਰੋਧ ਨਾਲ ਬੋਲਦਾ ਹੋਇਆ ਚੀਕਿਆ, ''ਹੇ ਕਾਫਰ, ਤੂੰ ਹੱਜ ਕਰਨ ਆਇਆ ਹੈਂ ਤੇ ਤੈਨੂੰ ਐਨਾ ਵੀ ਪਤਾ ਨਹੀਂ ਕਿ ਤੂੰ ਖੁਦਾ ਦੇ ਘਰ ਵਲ ਪੈਰ ਕਰ ਕੇ ਪਿਆ ਹੈਂ?'' ਗੁਰੂ ਜੀ ਨੇ ਬੜੀ ਠੰਢ ਤੇ ਨਿਮਰਤਾ ਨਾਲ ਆਖਿਆ, ''ਭਾਈ ਵੇ, ਜਿਹੜੇ ਪਾਸੇ ਰੱਬ ਦਾ ਘਰ ਨਹੀਂ ਉਸੇ ਪਾਸੇ ਮੇਰੇ ਪੈਰ ਕਰ ਦੇ!'' ਮੁੱਲਾਂ ਨੇ ਦੂਜੀ ਤਰਫ ਉਨ੍ਹਾਂ ਦੇ ਪੈਰ ਘਸੀਟੇ, ਪਰ ਆਖਦੇ ਹਨ ਉਸ ਪਾਸੇ ਵੀ ਉਸ ਨੂੰ ਅੱਲਾਹ ਦਾ ਦੀਦਾਰ ਨਜ਼ਰ ਆਇਆ।[1]

ਇਹ ਵੇਖ ਕੇ ਮੁੱਲਾਂ ਦੀ ਬੇ-ਅਖਤਿਆਰ ਚੀਕ ਨਿਕਲ ਗਈ। ''ਅੱਲਾਹ-ਅੱਲਾਹ'', ਉਹ ਕੂਕਿਆ, ''ਇਹ ਤਾਂ ਕੋਈ ਵਲੀ-ਅੱਲਾਹ ਹੈ, ਜਿਹੜਾ ਲੋਕਾਂ ਨੂੰ ਰੱਬ ਦੇ ਸਿੱਧੇ ਦੀਦਾਰ ਕਰਾਉਂਦਾ ਹੈ।'' ਉਸ ਨੇ ਇਹ ਗੱਲ ਆਪਣੇ

---

1. ਸਿੱਖ ਸਾਖੀਕਾਰ ਲਿਖਦੇ ਹਨ ਕਿ ਮੁੱਲਾ ਨੂੰ ਕਾਅਬਾ ਉਸ ਪਾਸੇ ਵਲ ਘੁੰਮਦਾ ਦਿਸਿਆ, ਜਿਧਰ ਉਹ ਗੁਰੂ ਜੀ ਦੇ ਪੈਰ ਕਰਦਾ ਸੀ।

ਕਈ ਹੋਰ ਸਾਥੀਆਂ ਨਾਲ ਸਾਝੀ ਕੀਤੀ। ''ਹਿੰਦ ਤੋਂ ਕੋਈ ਪਹੁੰਚਿਆ ਹੋਇਆ ਮਰਦੇ-ਖੁਦਾ ਇਥੇ ਆਇਆ ਹੈ. ਜਿਸ ਦੇ ਮੁਖੜੇ ਤੋਂ ਰੱਬਾਨੀਅਤ ਝਰਦੀ ਹੈ. ਤੇ ਜੋ ਕਰਾਮਾਤਾ ਕਰ ਕੇ ਵਿਖਾ ਰਿਹਾ ਹੈ।''

ਜਿਸ ਨੇ ਸੁਣਿਆ ਦੌੜਦਾ ਆਇਆ। ਆ ਕੇ ਲਗੇ ਚਰਚਾ ਕਰਨ। ਅੰਤ ਹਾਰ ਕੇ ਪੁੱਛਿਓ ਨੇ. ''ਹੇ ਖੁਦਾ ਦੇ ਪਿਆਰੇ. ਤੂੰ ਜੋ ਹਿੰਦ ਤੋਂ ਆਇਆ ਹੈਂ ਸਾਨੂੰ ਦਸ ਕਿ ਵੱਡਾ ਹਿੰਦੂ ਹੈ ਕਿ ਮੁਸਲਮਾਨ?'' ਗੁਰੂ ਜੀ ਨੇ ਜਵਾਬ ਦਿਤਾ, ''ਸੁਭ ਅਮਲਾ ਬਾਝੋਂ ਦੋਵੇ ਰੋਈ।''

ਜਦ ਉਨ੍ਹਾਂ ਗੁਰੂ ਜੀ ਨੂੰ ਪੁੱਛਿਆ. ''ਕੀ ਤੁਸੀ ਰਮਜਾਨ ਦੇ ਮਹੀਨੇ ਵਿਚ ਰੋਜੇ ਰਖਦੇ ਹੋ?'' ਤਾ ਗੁਰੂ ਜੀ ਨੇ ਆਖਿਆ. ''ਮੈਂ ਰੋਜਾ ਰੋਜ ਰਖਦਾ ਹਾ। ਇਕ ਤੋਂ ਬਿਨਾਂ ਦੂਜੇ ਦੀ ਝਾਕ ਰਖਦਾ ਨਹੀਂ। ਇਹ ''ਦੂਈ'' ਤੋ ਮੂੰਹ ਮੋੜਨਾ ਹੀ ਮੇਰੇ ਲਈ ਰੋਜਾ ਹੈ। ਜੀਵਾ ਉਤੇ ਦਇਆ ਰਖਣੀ ਤੇ ਤ੍ਰਿਸ਼ਨਾ ਨੂੰ ਤਿਆਗਣਾ ਇਵੇ ਹੀ ਮੈਂ ਰੋਜਾ ਰਖਦਾ ਹਾਂ।''

ਫੇਰ ਉਨ੍ਹਾਂ ਪੁੱਛਿਆ. ''ਕੀ ਤੁਸੀ ਕੁਰਾਨ ਦਾ ਪਾਠ ਕਰਦੇ ਹੋ?' ਗੁਰੂ ਜੀ ਨੇ ਆਖਿਆ. ''ਮੈ ਪੜ੍ਹਦਾ ਨਹੀਂ. ਮੈਂ ਕਰਦਾ ਹਾ ਜੋ ਮੇਰਾ ਰੱਬ ਮੈਨੂੰ ਆਖਦਾ ਹੈ। ਜਿਹੜਾ ਪੋਥੀਆਂ ਪੜ੍ਹਦਾ. ਪਰ ਮਨ ਨੂੰ ਟਿਕਾਦਾ ਨਹੀਂ. ਉਸ ਦੀ ਚਿੰਤਾ ਅੰਦਰੋਂ ਮੁਕਦੀ ਨਹੀਂ। ਪਰ ਜਿਹੜਾ ਰੱਬ ਤੇ ਉਸ ਦੀ ਕਾਇਨਾਤ ਨਾਲ ਪ੍ਰੀਤ ਕਰਦਾ ਹੈ. ਉਹ ਜੋ ਵੀ ਕਰੇ. ਓਹੀ ਭਗਤੀ ਹੈ। ਪਰ ਖੁਦਾ ਉਨ੍ਹਾਂ ਨੂੰ ਕਿਵੇਂ ਮਿਲੇਗਾ. ਜਿਨ੍ਹਾਂ ਦਾ ਰੱਬ ਦੂਜਿਆ ਦੇ ਰੱਬ ਨਾਲ ਹਰ ਵੇਲੇ ਝਗੜਦਾ ਰਹਿੰਦਾ ਹੈ।''

ਜਾਪਦਾ ਇਵੇਂ ਹੈ, ਕਿ ਜਿਹੜੇ ਮੁਸਲਮਾਨ ਫਕੀਰ ਹਿੰਦੋਸਤਾਨ ਤੋਂ ਹੱਜ ਕਰਨ ਆਏ ਸਨ ਤੇ ਗੁਰੂ ਨਾਨਕ ਦੇਵ ਦੇ ਰਾਹ ਨੂੰ ਜਾਣਦੇ ਸਨ (ਜਿਵੇਂ ਸ਼ਾਹ ਸ਼ਰਫ. ਸ਼ੇਖ ਬ੍ਰਹਮ. ਮਖ਼ਦੂਮ ਬਹਾਉਦੀਨ ਦੇ ਉਪਾਸ਼ਕ ਆਦਿ). ਜਦ ਉਨ੍ਹਾਂ ਨੂੰ ਗੁਰੂ ਜੀ ਦੇ ਆਉਣ ਦੀ ਖਬਰ ਮਿਲੀ ਤਾਂ ਉਨ੍ਹਾਂ ਆਪਣੇ ਮੁਸਲਮਾਨ ਭਰਾਵਾਂ ਨੂੰ ਸਮਝਾਇਆ ਕਿ ''ਨਾਨਕ ਦਾ ਰਾਹ ਸ਼ਰਹ ਦਾ ਰਾਹ ਨਹੀਂ ਤੇ ਉਸ ਦਾ ਰਾਹ ਕੁਝ ਨਿਖੜਵਾਂ ਤੇ ਸੂਫੀਆਨਾ ਹੈ। ਇਸ ਲਈ ਉਸ ਨਾਲ ਚਰਚਾ ਕਰਨੀ ਛਡ ਦਿਓ।'' ਉਹ ਆਪ ਵੀ ਗੁਰੂ ਨਾਨਕ ਨੂੰ ਮਿਲਣ ਆਏ ਤੇ ਆ ਕੇ ਪੁੱਛਣ ਲਗੇ ਕਿ ਮਨੁੱਖ ਨੂੰ ਰੱਬ ਦੀ ਖੁਸ਼ੀ ਤੇ ਸਆਦਤ ਕਿਵੇਂ ਮਿਲ ਸਕਦੀ ਹੈ? ਗੁਰੂ ਜੀ ਨੇ ਆਖਿਆ, ''ਹਰ ਵੇਲੇ ਰੱਬ ਦੇ ਕਾਨੂੰਨ ਅਗੇ. ਜੋ ਸਾਰਿਆਂ ਲਈ ਇੱਕੋ ਜਿਹਾ ਤੇ ਅਟੱਲ ਹੈ, ਸਿਰ ਨਿਹੁੜਾਣ ਨਾਲ।''

ਗੁਰੂ ਸਾਹਿਬ ਇੱਥੋਂ ਮਦੀਨੇ ਤੇ ਬਗਦਾਦ ਨੂੰ ਗਏ। ਬਗਦਾਦ ਨਗਰ ਦੇ ਬਾਹਰ ਬਹਿ ਕੇ ਉਨ੍ਹਾਂ ਉਚੀ ਉਚੀ ਪਰ ਇਕ ਅਨੋਖੀ ਅਜ਼ਾਨ (ਬਾਂਗ) ਦੇਣੀ ਸ਼ੁਰੂ ਕੀਤੀ :

''ਪਾਤਾਲਾਂ ਪਾਤਾਲ, ਲਖ ਆਗਾਸਾਂ ਆਗਾਸ।''

ਭਾਵ, ''ਲੱਖਾਂ ਹੀ ਪਾਤਾਲ ਹਨ ਤੇ ਲੱਖਾਂ ਹੀ ਆਕਾਸ਼। ਕਿਸੇ ਨੇ ਰੱਬ ਦੀ

ਅਨੰਤਤਾ ਦੀ ਥਾਹ ਨਹੀਂ ਪਾਈ। ਕੇਵਲ ਓਹੀ ਇਕ ਜਾਣਦਾ ਹੈ ਕਿ ਉਸ ਦੀ ਰਚਨਾ ਕਿੰਨੀ ਮਹਾਨ ਹੈ?''

ਮੁੱਲਾਂ ਮੁਲਾਣਿਆਂ ਨੇ ਸੁਣਿਆ ਤਾਂ ਬਹੁਤ ਕ੍ਰੋਧ ਵਿਚ ਆਏ, ਕਿਉਂ ਕਿ ਉਨ੍ਹਾਂ ਨੂੰ ਤਾ ਦਸਿਆ ਗਿਆ ਸੀ ਕਿ ਕੇਵਲ ਸੱਤ ਹੀ ਆਕਾਸ਼ ਤੇ ਸੱਤ ਹੀ ਪਾਤਾਲ ਹਨ। ਪਰ ਗੁਰੂ ਜੀ ਨੇ ਆਖਿਆ ਕਿ ਜਿਹੜਾ ਮਨੁੱਖ ਉਸ ਦੀ ਸਾਰੀ ਕਾਇਨਾਤ ਦੀ ਹਾਥ ਲੈਣੀ ਚਾਹੇ, ਉਹ ਅੰਤ ਨੂੰ ਹਾਰ ਹੁੱਟ ਕੇ ਦੂਰ ਹੋ ਜਾਵੇਗਾ।

ਹੁਣ ਤੀਕ ਬਗਦਾਦ ਵਿਚ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਅਸਥਾਨ ਖੜਾ ਹੈ, ਜਿਸ ਦੀ ਕੰਧ ਉਤੇ ਇਹ ਅੱਖਰ ਉਕਰੇ ਹਨ, ''ਬਾਬਾ ਨਾਨਕ ਫਕੀਰ ਔਲੀਆ ਦੀ ਯਾਦ ਵਿਚ ਇਹ ਅਸਥਾਨ ਸੱਤਾਂ ਫਰਿਸ਼ਤਿਆਂ ਦੀ ਸਹਾਇਤਾ ਨਾਲ ਮੁੜ ਉਸਾਰਿਆ ਗਿਆ।'' (927 ਹਿਜਰੀ, ਜਾਂ 1520-21 ਸੰਨ ਈਸਵੀ)।

ਹੁਣ ਇਥੋਂ ਮੁੜੇ, ਤਾਂ ਰਾਹ ਵਿਚ ਮੁਲਤਾਨ ਆਣ ਠਹਿਰੇ। ਇਹ ਨਗਰ ਓਦੋਂ ਫਕੀਰਾਂ ਦਾ ਘਰ ਸੀ। ਹਰ ਵੰਨਗੀ ਦੇ ਫਕੀਰ ਇਥੇ ਰਹਿੰਦੇ ਸਨ। ਜਦ ਗੁਰੂ ਜੀ ਦੇ ਆਉਣ ਦੀ ਸੂਹ ਉਨ੍ਹਾਂ ਸੁਣੀ ਤਾਂ ਇਕ ਦੁੱਧ ਦਾ ਕਟੋਰਾ ਨਕੋ-ਨਕ ਭਰ ਕੇ ਭੇਜਿਓ ਨੇ. ਭਾਵ ਇੱਥੇ ਤਾਂ ਅਸੀਂ ਅੱਗੇ ਹੀ ਫਕੀਰਾਂ ਨਾਲ ਭਰੇ ਹੋਏ ਹਾਂ। ਗੁਰੂ ਜੀ ਨੇ ਉਸ ਕਟੋਰੇ ਉਤੇ ਚੰਬੇਲੀ ਦਾ ਫੁੱਲ ਰੱਖ ਕੇ ਭੇਜ ਦਿਤਾ, ਜਿਸ ਦਾ ਭਾਵ ਇਹ ਸੀ. ਕਿ ਮੈਂ ਇਥੇ ਦੁੱਧ ਉਤੇ ਚੰਬੇ ਦੇ ਫੁੱਲ ਵਾਂਗ ਬਿਨਾਂ ਭਾਰ ਤੇ ਕੇਵਲ ਖੁਸ਼ਬੂ ਬਣ ਕੇ ਵਿਚਰਾਂਗਾ। ਇਸ ਨੂੰ ਵੇਖ ਕੇ ਉਨ੍ਹਾਂ ਨੂੰ ਗੁਰੂ ਨਾਨਕ ਦੀ ਨਿਮਰਤਾ ਤੇ ਅੰਦਰਲੀ ਗਰੀਬੀ ਤੇ ਵਡਿਆਈ ਦਾ ਯਕੀਨ ਬੱਝ ਗਿਆ।

## 7

# ਸੂਰਜ ਕਿਰਣਿ ਮਿਲੈ ਜਲ ਕਾ ਜਲੁ ਹੂਆ ਰਾਮ॥
# ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥

- ਗੁਰੂ ਅਰਜਨ ਦੇਵ

ਹੁਣ ਗੁਰੂ ਸਾਹਿਬ ਨੇ ਪੂਰੀ ਤਰ੍ਹਾਂ ਰਾਵੀ ਦੇ ਸੱਜੇ ਕੰਢੇ ਕਰਤਾਰਪੁਰ ਵਿਚ ਟਿਕਾਣਾ ਕਰ ਲਿਆ। ਜਿਵੇਂ ਕਿ ਪਿਛੇ ਦੱਸਿਆ ਗਿਆ ਹੈ, ਉਨ੍ਹਾਂ ਦੀ ਪਤਨੀ ਅੱਗੇ ਹੀ ਇਥੇ ਆ ਚੁਕੀ ਸੀ ਤੇ ਉਨ੍ਹਾਂ ਦਾ ਪੁੱਤਰ, ਲਖਮੀ ਦਾਸ ਵੀ। ਬਾਬਾ ਸ੍ਰੀ ਚੰਦ ਉਦਾਸੀਆਂ ਵਾਂਗ ਵਿਰਕਤ ਰਹਿੰਦੇ ਸਨ। ਇਹ ਸੁਣ ਕੇ ਕਿ ਗੁਰੂ ਨਾਨਕ ਦੇਵ ਉਦਾਸੀਆਂ ਮੁਕਾ ਕੇ ਵਾਪਸ ਮੁੜ ਆਏ ਹਨ, ਹਜਾਰਾਂ ਨਰ-ਨਾਰੀ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਣ ਲੱਗੇ।

ਇੱਥੇ ਹੀ ਉਨ੍ਹਾਂ ਦੇ ਪੁਰਾਣੇ ਸਾਥੀ, ਭਾਈ ਮਰਦਾਨਾ ਦਾ ਦੇਹਾਂਤ ਹੋ ਗਿਆ ਤੇ ਉਸ ਦੇ ਪੁੱਤਰ ਸ਼ਾਹਜਾਦਾ ਨੂੰ ਗੁਰੂ ਜੀ ਨੇ ਆਪਣੇ ਪਾਸ ਰਬਾਬ ਵਜਾਉਣ ਤੇ ਰਖ ਲਿਆ। ਓਦੋਂ ਤੋਂ ਹੀ ਮੁਸਲਮਾਨ ਰਬਾਬੀ ਹਿੰਦੂ ਤੇ ਸਿੱਖ ਕੀਰਤਨੀਆਂ ਦੀ ਤਰ੍ਹਾਂ ਹੀ ਬੜੀ ਸ਼ਰਧਾ ਨਾਲ ਸਿੱਖ ਗੁਰਦਵਾਰਿਆਂ ਵਿਚ ਕੀਰਤਨ ਕਰਦੇ ਆ ਰਹੇ ਹਨ।

ਇਥੇ ਹੀ ਭਾਈ ਲਹਿਣਾ ਜੀ ਵੀ ਗੁਰੂ ਨਾਨਕ ਦੇ ਸਿੱਖ ਬਣੇ। ਦੇਵੀ-ਪੂਜਕ ਹੋਣ ਦੇ ਕਾਰਨ ਉਹ ਹਰ ਵਰ੍ਹੇ ਵੈਸ਼ਣੋ ਦੇਵੀ ਦੇ ਮੰਦਰ ਦੀ ਤੀਰਥ ਯਾਤਰਾ ਕਰਦੇ ਸਨ। ਇਸ ਵਰ੍ਹੇ ਉਨ੍ਹਾਂ ਨੂੰ ਇਕ ਸਿੱਖ ਨੇ ਪ੍ਰੇਰਨਾ ਕੀਤੀ ਕਿ ਰਾਤ-ਭਰ ਕਰਤਾਰਪੁਰ ਰਾਹ ਵਿਚ ਠਹਿਰ ਕੇ ਜਾਣ। ਗੁਰੂ ਨਾਨਕ ਦੇ ਦਰਸ਼ਨਾਂ ਤੇ ਉਨ੍ਹਾਂ ਦੀ ਦਿਲ-ਟੁੰਬਦੀ ਸਿਖਿਆ ਨੇ ਉਨ੍ਹਾਂ ਨੂੰ ਅਜੇਹਾ ਮੋਹਿਤ ਕੀਤਾ ਕਿ ਉਹ ਸਦਾ ਲਈ ਗੁਰੂ-ਚਰਨਾਂ ਵਿਚ ਟਿਕ ਗਏ।

ਹੁਣ ਗੁਰੂ ਸਾਹਿਬ ਨੇ ਆਪਣਾ ਅੰਤ ਸਮਾਂ ਨੇੜੇ ਆਉਂਦਾ ਵੇਖ ਕੇ ਸਾਰੇ ਸੇਵਕਾਂ ਦੀ ਪ੍ਰੀਖਿਆ ਕਰਨੀ ਆਰੰਭੀ। ਉਨ੍ਹਾਂ ਦੇ ਪੁੱਤਰਾਂ ਤੇ ਪਤਨੀ ਨੇ ਉਨ੍ਹਾਂ ਦੇ ਬਚਨਾਂ ਵਲ ਘਟ ਹੀ ਧਿਆਨ ਦਿਤਾ, ਪਰ ਭਾਈ ਲਹਿਣੇ ਨੇ ਅਜੇਹੀ ਆਗਿਆ-ਪਾਲਣ ਦੀ ਮਿਸਾਲ ਕਾਇਮ ਕੀਤੀ ਕਿ ਗੁਰੂ ਸਾਹਿਬ ਦਾ ਮਨ ਮੋਹਿਆ ਗਿਆ। ਇਸ ਵੇਲੇ ਦੀਆਂ ਕਈ ਪ੍ਰੀਖਿਆਵਾਂ ਜਨਮ-ਸਾਖੀਆਂ ਵਿਚ ਮਿਲਦੀਆਂ ਹਨ, ਜਿਵੇਂ ਕਿ ਇਕ ਚਿੱਕੜ-ਭਰੇ ਟੋਭੇ ਵਿਚ ਗੁਰੂ ਸਾਹਿਬ ਨੇ ਇਕ ਕਟੋਰਾ ਸੁੱਟ

ਦਿਤਾ ਤੇ ਸਭਨਾਂ ਨੂੰ ਆਖਿਆ ਕਿ ਉਸ ਨੂੰ ਬਾਹਰ ਕਢ ਲਿਆਓ, ਪਰ ਸਿਵਾਏ ਭਾਈ ਲਹਿਣੇ ਦੇ ਕੋਈ ਵੀ ਆਪਣੇ ਕਪੜਿਆਂ ਜਾਂ ਸਰੀਰ ਨੂੰ ਗੰਦਾ ਕਰਨ ਲਈ ਤਿਆਰ ਨਾ ਹੋਇਆ।

ਇਸ ਤਰ੍ਹਾਂ ਦੀਆਂ ਕਈ ਪ੍ਰੀਖਿਆਵਾਂ ਤੋਂ ਮਗਰੋਂ ਗੁਰੂ ਨੇ ਆਖਰੀ ਪ੍ਰੀਖਿਆ ਬਹੁਤ ਹੀ ਭਿਆਨਕ ਕਿਸਮ ਦੀ ਕੀਤੀ। ਆਖਦੇ ਹਨ, ਉਨ੍ਹਾਂ ਧਾਣਕ ਰੂਪ ਧਾਰ ਲਿਆ - ਹੱਥ ਵਿਚ ਛੁਰੀ, ਫਟਿਆ ਪੁਰਾਣਾ ਚੋਗਾ, ਨਾਲ ਕੁਝ ਸ਼ਿਕਾਰੀ ਕੁੱਤੇ ਲਏ ਹੋਏ, ਉਹ ਜੰਗਲ ਵਲ ਨੂੰ ਵਗ ਤੁਰੇ। ਬਹੁਤ ਸਾਰੇ ਸੇਵਕ ਇਸ ਭਿਆਨਕ ਰੂਪ ਵਿਚ ਉਨ੍ਹਾਂ ਨੂੰ ਵੇਖ ਕੇ ਨੱਠ ਗਏ। ਜੋ ਕੁਝ ਅੱਗੇ ਗਏ, ਉਨ੍ਹਾਂ ਨੂੰ ਤਾਂਬੇ ਦੇ ਪੈਸੇ ਪਏ ਹੋਏ ਮਿਲੇ। ਇਨ੍ਹਾਂ ਨੂੰ ਚੁਣ ਕੇ ਹੀ ਉਹ ਪਿਛੇ ਪਰਤ ਆਏ। ਜੋ ਹੋਰ ਅੱਗੇ ਗਏ, ਉਨ੍ਹਾਂ ਨੂੰ ਚਾਂਦੀ ਦੇ ਸਿੱਕੇ ਪਏ ਹੋਏ ਮਿਲੇ। ਇਹ ਵੇਖ ਕੇ ਕਿ ਗੁਰੂ ਨੇ ਆਪਣੀ ਸਾਰੀ ਪੂੰਜੀ ਇਵੇਂ ਹੀ ਲੁਟਾ ਦਿਤੀ ਹੈ, ਉਹ ਇਨ੍ਹਾਂ ਨੂੰ ਇਕੱਠਾ ਕਰ ਕੇ ਮੁੜ ਆਏ।

ਹੋਰ ਅੱਗੇ ਗਏ ਤਾਂ ਇਕ ਚਿਖਾ ਪਈ ਬਲਦੀ ਸੀ, ਜਿਸ ਦੇ ਪਾਸ ਇਕ ਮੁਰਦਾ ਚਿੱਟੇ ਕਪੜੇ ਵਿਚ ਵਲ੍ਹੇਟਿਆ ਪਿਆ ਸੀ ਤੇ ਉਸ ਵਿਚੋਂ ਬੜੀ ਦੁਰਗੰਧ ਆ ਰਹੀ ਸੀ। ਇਸ ਵੇਲੇ ਭਾਈ ਲਹਿਣਾ ਤੇ ਦੋ ਹੋਰ ਸਿੱਖ ਹੀ ਗੁਰੂ ਸਾਹਿਬ ਨਾਲ ਰਹਿ ਚੁਕੇ ਸਨ। ਗੁਰੂ ਜੀ ਨੇ ਭਿਆਨਕ ਗਰਜਵੀਂ ਆਵਾਜ਼ ਵਿਚ ਤੇ ਲਾਲ ਅੱਖਾਂ ਕਰ ਕੇ ਆਖਿਆ, "ਜੋ ਮੇਰੇ ਨਾਲ ਰਹਿਣਾ ਚਾਹੁੰਦਾ ਹੈ, ਉਹ ਇਸ ਮੁਰਦੇ ਨੂੰ ਖਾਵੇ।" ਦੋ ਸਿੱਖ ਤਾਂ ਚੀਕਾਂ ਮਾਰ ਕੇ ਨੱਠ ਗਏ, ਪਰ ਭਾਈ ਲਹਿਣਾ ਜੀ ਨੇ ਸਿਰ ਨਿਵਾ ਕੇ ਆਖਿਆ, "ਜਿਵੇਂ ਤੁਹਾਡੀ ਆਗਿਆ ਹੋਵੇ। ਮੈਂ ਹਰ ਰਜਾ ਵਿਚ ਰਾਜੀ ਹਾਂ।" ਪਰ ਜਦ ਉਹ ਮੁਰਦੇ ਵਲ ਨੂੰ ਅੱਗੇ ਵਧਿਆ, ਤਾਂ ਗੁਰੂ ਨਾਨਕ ਨੇ ਉਨ੍ਹਾਂ ਨੂੰ ਗਲ ਨਾਲ ਲਾ ਲਿਆ, ਤੇ ਆਖਿਆ, "ਹੁਣ ਮੈਨੂੰ ਪਤਾ ਲੱਗ ਚੁਕਾ ਹੈ ਕਿ ਮੇਰੇ ਕਿਤਨੇ ਕੁ ਸੇਵਕਾਂ ਵਿਚ ਮੇਰੀ ਆਗਿਆ ਦਾ ਪਾਲਨ ਕਰਨ ਦੀ ਸ਼ਕਤੀ ਹੈ।"

ਲਹਿਣਾ ਜੀ ਨਾ ਕੇਵਲ ਰੱਬ ਦੀ ਭਗਤੀ ਵਿਚ ਲੀਨ ਰਹਿੰਦੇ ਸਨ, ਸਗੋਂ ਖੇਤੀ ਉਤੇ ਵੀ ਕੰਮ ਕਰਦੇ ਸਨ। ਇਕ ਦਿਨ ਖੇਤ ਵਿਚੋਂ ਚਰ੍ਹੀ ਕਟ ਕੇ ਲਿਆਏ ਤਾਂ ਚਿੱਕੜ ਨਾਲ ਉਨ੍ਹਾਂ ਦੇ ਕਪੜੇ ਲਥ-ਪਥ ਹੋ ਗਏ। ਗੁਰੂ ਨਾਨਕ ਦੇਵ ਦੀ ਪਤਨੀ ਨੇ ਗੁਰੂ ਸਾਹਿਬ ਨੂੰ ਕੋਸਿਆ, "ਭਲੇ ਘਰ ਦੇ ਲੋਕਾਂ ਕੋਲੋਂ ਅਜੇਹੇ ਕੰਮ ਕਿਉਂ ਕਰਾਉਂਦੇ ਹੋ, ਜੋ ਨੌਕਰਾਂ-ਚਾਕਰਾਂ ਨੂੰ ਕਰਨੇ ਚਾਹੀਦੇ ਹਨ। ਵੇਖੋ, ਇਨ੍ਹਾਂ ਦੇ ਕਪੜਿਆਂ ਦਾ ਕੀ ਹਾਲ ਹੋਇਆ ਹੈ?" ਗੁਰੂ ਸਾਹਿਬ ਨੇ ਫਰਮਾਇਆ, "ਇਹ ਚਿੱਕੜ ਨਹੀਂ, ਕੇਸਰ ਹੈ, ਜੋ ਰੱਬ ਨੇ ਇਸ ਦੇ ਕਪੜਿਆਂ ਤੇ ਤ੍ਰੌਂਕਿਆ ਹੈ।"

ਤੇ ਇਵੇਂ ਹੀ ਹੋਇਆ। ਛੇਤੀ ਹੀ ਭਾਈ ਲਹਿਣੇ ਨੂੰ ਗੁਰੂ ਜੀ ਨੇ ਆਪਣੀ ਗੱਦੀ ਸੌਂਪ ਦਿਤੀ ਤੇ ਪੰਜ ਪੈਸੇ ਤੇ ਨਾਰੀਅਲ ਉਨ੍ਹਾਂ ਦੇ ਅੱਗੇ ਰਖ ਕੇ ਚਾਰ ਵੇਰ ਉਨ੍ਹਾਂ ਦੀ ਪਰਦਖਣਾ ਕੀਤੀ। ਫੇਰ ਭਾਈ ਬੁੱਢੇ ਨੂੰ ਆਖਿਆ ਕਿ ਉਨ੍ਹਾਂ ਦੇ ਮੱਥੇ

ਉਤੇ ਕੇਸਰ ਦਾ ਤਿਲਕ ਲਗਾ ਦੇਵੇ। ਐਨੀ ਨਿਮਰਤਾ ਸੀ ਗੁਰੂ ਨਾਨਕ ਦੇਵ ਵਿਚ ਕਿ ਆਪਣੇ ਹੁਕਮ ਨੂੰ ਵੀ ਉਹ ਆਪਣੇ ਭਗਤਾਂ ਦੀ ਪਰਵਾਨਗੀ ਬਿਨਾਂ ਪੂਰਾ ਹੋਇਆ ਨਹੀਂ ਸੀ ਸਮਝਦੇ।

ਗੁਰੂ ਸਾਹਿਬ ਦੀ ਪਤਨੀ ਨੇ ਰੋਸ ਪਰਗਟ ਕੀਤਾ ਤੇ ਆਪਣੇ ਦੋ ਪੁੱਤਰਾ ਨੂੰ ਨਾਲ ਲਿਆ ਕੇ ਰੁਦਨ ਕਰਨ ਲੱਗੀ ਤੇ ਬੋਲੀ, "ਇਨ੍ਹਾਂ ਦਾ ਕੀ ਹੋਵੇਗਾ? ਮੇਰੇ ਲਈ ਤੁਸਾਂ ਕੀ ਛਡਿਆ ਹੈ?" ਗੁਰੂ ਨਾਨਕ ਨੇ ਆਖਿਆ, "ਜੋ ਮੈਥੋਂ ਪਰਮੇਸ਼ਰ ਨੇ ਕਰਾਇਆ ਹੈ, ਮੈਂ ਕੀਤਾ ਹੈ। ਰੱਬ ਤੁਹਾਡਾ ਵੀ ਰਾਖਾ ਹੋਵੇਗਾ, ਜਿਵੇਂ ਉਹ ਸਭਨਾਂ ਦਾ ਹੁੰਦਾ ਹੈ।"

ਫਿਰ ਗੁਰੂ ਮਹਾਰਾਜ ਨੇ ਸਾਰੇ ਸੇਵਕਾਂ ਤੇ ਪਰਿਵਾਰ ਨੂੰ ਇਕੱਠਾ ਕਰ ਕੇ ਇਹ ਸ਼ਬਦ ਗਾਵਿਆ :

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥
ਕਾਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥੧॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥
ਏਥੈ ਧੰਧਾ ਕੂੜਾ ਚਾਰ ਦਿਹਾ ਆਗੈ ਸਰਪਰ ਜਾਣਾ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥
ਆਗੈ ਹੁਕਮੁ ਨਾ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥

(ਆਦਿ ਗ੍ਰੰਥ, ਪੰਨੇ 578-579)

ਫੇਰ, ਗੁਰੂ ਸਾਹਿਬ ਦੇ ਹੁਕਮ ਅਨੁਸਾਰ ਸਾਰੀ ਸੰਗਤ ਨੇ ਮਿਲ ਕੇ "ਕੀਰਤਨ ਸੋਹਿਲੇ" ਦਾ ਪਾਠ ਕੀਤਾ। ਐਨੇ ਵਿਚ ਗੁਰੂ ਨਾਨਕ ਦੇਵ ਸਮਾਧੀ ਇਸਥਿਤ ਹੋ ਗਏ ਤੇ ਆਪਣੀ ਜੋਤ ਨਿਰੰਕਾਰ ਦੀ ਜੋਤ ਵਿਚ ਰਲਾ ਦਿਤੀ।

ਹੁਣ ਉਨ੍ਹਾਂ ਦੇ ਹਿੰਦੂ ਤੇ ਮੁਸਲਮਾਨ ਸੇਵਕਾਂ ਵਿਚ ਝਗੜਾ ਹੋ ਗਿਆ। ਮੁਸਲਮਾਨ ਕਹਿਣ, ਜੋ ਅਸੀਂ ਉਨ੍ਹਾਂ ਦੀ ਦੇਹੀ ਨੂੰ ਦਫਨ ਕਰਾਂਗੇ, ਹਿੰਦੂ ਕਹਿਣ ਕਿ ਉਹ ਆਪਣੀ ਰੀਤੀ ਨਾਲ ਦਾਹ-ਸੰਸਕਾਰ ਕਰਨਗੇ। ਅੰਤ ਦੋਹਾਂ ਦੇ ਸਿਆਣਿਆਂ ਨੇ ਇਹ ਨਿਰਣਾ ਕੀਤਾ ਕਿ ਦੋਵੇਂ ਧਿਰਾਂ ਆਪੋ ਆਪਣੇ ਫੁਲ ਉਨ੍ਹਾਂ ਦੀ ਦੇਹੀ ਉਤੇ ਰਾਤ-ਭਰ ਰਖ ਦੇਣ, ਸਵੇਰ ਸਾਰ ਜਿਹੜੀ ਧਿਰ ਦੇ ਫੁੱਲ ਘਟ ਕੁਮਲਾਣਗੇ, ਉਹੀ ਉਨ੍ਹਾਂ ਦੀ ਦੇਹੀ ਦੀ ਵਾਰਸ ਹੋਵੇਗੀ।

ਪਰ ਸਵੇਰ ਨੂੰ ਦੋਹਾਂ ਦੇ ਫੁੱਲ ਓਵੇਂ ਹੀ ਟਹਿਕ ਰਹੇ ਸਨ। ਅੰਤ ਜਦ ਚਾਦਰ

ਚੁਕ ਕੇ ਵੇਖਿਆ, ਤਾਂ ਆਖਦੇ ਹਨ, ਗੁਰੂ ਦੀ ਦੇਹੀ ਉਥੋਂ ਅਲੋਪ ਹੋ ਚੁਕੀ ਸੀ। ਹਿੰਦੂਆਂ ਤੇ ਮੁਸਲਮਾਨਾ ਨੇ ਅਧੋ ਅੱਧ ਚਾਦਰ ਓਹਨਾਂ ਦੀ ਵੰਡ ਲਈ। ਇਕਨਾਂ ਨੇ ਉਸ ਨੂੰ ਦਫਨ ਕੀਤਾ ਤੇ ਦੂਜਿਆਂ ਨੇ ਉਸ ਨੂੰ ਆਪਣੀ ਰਹੁ-ਰੀਤ ਅਨੁਸਾਰ ਅਗਨੀ ਦੀ ਭੇਟ ਕਰ ਦਿਤਾ।

ਇਵੇਂ ਇਸ ਅਲੋਕਾਰ ਹਸਤੀ ਨੇ, ਜੋ ਆਪਣੇ ਜੀਵਨ ਵਿਚ ਹੀ ਇਕ ਰਵਾਇਤ ਬਣ ਚੁਕੀ ਸੀ, ਆਪਣੇ ਅੰਤ ਨੂੰ ਵੀ ਉਵੇਂ ਹੀ ਨਿਬਾਹਿਆ, ਜਿਵੇਂ ਜੀਉਂਦੇ ਜੀਵਨ ਨੂੰ, ਕਿਉਂਕਿ ਉਸ ਲਈ ਸਾਰੀ ਕਾਇਨਾਤ ਇੱਕੋ ਹੀ ਅਨੁਭਵ ਦੀ ਲਖਾਇਕ ਤੇ ਪ੍ਰਤੀਕ ਸੀ। ਉਹ ਜੀਵਿਆ ਇਸ ਲਈ ਕਿ ਉਹ ਦੁਖ ਸਹਿ ਕੇ ਵੀ ਆਪਣੇ ਅੰਤਰ-ਆਤਮੇ ਨੂੰ ਜੀਉ ਸਕੇ, ਤੇ ਜੋ ਸਾਨੂੰ ਦਿਸਦਾ ਨਹੀਂ, ਜਾਂ ਬਹੁਤ ਅਣਹੋਣਾ ਜਾਪਦਾ ਹੈ, ਉਸ ਨੂੰ ਸਾਡੇ ਅੰਦਰੋਂ ਹੀ ਪ੍ਰਗਟਾ ਸਕੇ। ਉਸ ਨੇ ਜੀਵਨ ਨੂੰ ਇਕ ਭਰਪੂਰ ਅਰਥ ਦਿਤੇ, ਇਸ ਦੀ ਭਿੰਨਤਾ ਨੂੰ ਇਕਸੁਰਤਾ ਵਿਚ ਪਰੋ ਕੇ ਤੇ ਮਨੁੱਖ ਨੂੰ ਆਪਣੇ ਸਮੁਚੇ ਆਪੇ ਨਾਲ ਜੋੜ ਕੇ। ਉਸ ਨੇ ਜੀਵਨ ਵਿਚੋਂ ਉਸ ਸਾਰੇ ਕੁਝ ਨੂੰ ਧਰੂ ਬਾਹਰ ਕਢਿਆ ਜੋ ਬੇਲੋੜਾ, ਗੈਰ-ਕੁਦਰਤੀ ਤੇ ਵਿਖਾਵੇ-ਮਾਤਰ ਸੀ ਤੇ ਉਸ ਸਾਰੇ ਕੁਝ ਉਤੇ ਝਾਤ ਸਾਡੀ ਅੰਦਰਲੀ ਅੱਖ ਨੂੰ ਪੁਆਈ, ਜਿਸ ਨਾਲ ਜੁੜ ਕੇ ਮਨੁੱਖ ਜਿੰਦਗੀ ਨਾਲ ਜੂਝਦਾ ਹੋਇਆ, ਪੂਰੀ ਤਰ੍ਹਾਂ ਸੁਤੰਤਰ ਵੀ ਹੁੰਦਾ ਹੈ ਤੇ ਸਹਿਜ-ਸੁੱਖ ਵਿਚ ਵੀ ਵਿਚਰਦਾ ਹੈ।

# ਰੱਬ

ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ (ਜਪੁ)
ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨੁ ਸੋਇ॥ (ਜਪੁ)
ਆਦਿ ਸਚੁ ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ (ਜਪੁ)
ਦੇਦਾ ਦੇ ਲੈਦੇ ਥਕਿ ਪਾਹਿ॥
ਜੁਗਾ ਜੁਗੰਤਰਿ ਖਾਹੀ ਖਾਹਿ॥ (ਜਪੁ)
ਨਾਨਕ ਵੱਡਾ ਆਖੀਐ ਆਪੇ ਜਾਣੈ ਆਪੁ॥ (ਜਪੁ)
ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥ (ਜਪੁ)
ਕੇਤਿਆ ਦੂਖ ਭੂਖ ਸਦ ਮਾਰ॥
ਏਹਿ ਭਿ ਦਾਤਿ ਤੇਰੀ ਦਾਤਾਰ॥ (ਜਪੁ)
ਜੋ ਤਿਸੁ ਭਾਵੈ ਸੋਈ ਕਰਸੀ,
ਹੁਕਮੁ ਨ ਕਰਣਾ ਜਾਈ॥ (ਜਪੁ)
ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ॥ (ਜਪੁ)
ਆਸਣੁ ਲੋਇ ਲੋਇ ਭੰਡਾਰ
ਜੋ ਕਿਛੁ ਪਾਇਆ ਸੁ ਏਕਾ ਵਾਰ॥ (ਜਪੁ)
ਸਾਹਿਬ ਮੇਰਾ ਨੀਤ ਨਵਾਂ
ਸਦਾ ਸਦਾ ਦਾਤਾਰੁ॥ (ਧਨਾਸਰੀ ਮਹਲਾ 1)
ਤਾਕੀ ਸੇਵਾ ਸੋ ਕਰੇ
ਜਾ ਕਉ ਨਦਰਿ ਕਰੇ॥ (ਧਨਾਸਰੀ ਮਹਲਾ 1)
ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ॥
ਨਾਨਕ ਕਾਮਣਿ ਕੰਤੇ ਭਾਵੈ ਆਪੇ ਹੀ ਰਾਵੇਇ॥ (ਤਿਲੰਗ ਮਹਲਾ 1)
ਸਹੁ ਨੇੜੈ ਧਨ ਕੰਮਲੀਏ
ਬਾਹਰੁ ਕਿਆ ਢੂਢੇਹਿ॥
ਭੈ ਕੀਆ ਦੇਹਿ ਸਲਾਈਆ ਨੈਣੀ
ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ
ਜਾ ਸਹੁ ਧਰੇ ਪਿਆਰੋ॥ (ਤਿਲੰਗ ਮਹਲਾ 1)

ਜਾਇ ਪੁਛਹੁ ਸੋਹਾਗਣੀ ਵਾਹੈ
ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ
ਹਿਕਮਤਿ ਹੁਕਮੁ ਚੁਕਾਈਐ॥ (ਤਿਲੰਗ ਮਹਲਾ 1)
ਆਪ ਗਵਾਈਐ ਤਾ ਸਹੁ ਪਾਈਐ॥ (ਤਿਲੰਗ ਮਹਲਾ 1)
ਮਨੁ ਤਾਰਾਜੀ ਚਿਤੁ ਤੁਲਾ
ਤੇਰੀ ਸੇਵ ਸਰਾਫੁ ਕਮਾਵਾ॥
ਘਟ ਹੀ ਭੀਤਰਿ ਸੋ ਸਹੁ ਤੋਲੀ
ਇਨ ਬਿਧਿ ਚਿਤੁ ਰਹਾਵਾ॥ (ਸੂਹੀ ਮਹਲਾ 1)
ਆਪੇ ਕੰਡਾ ਤੋਲੁ ਤਰਾਜੀ
ਆਪੇ ਤੋਲਣਹਾਰਾ॥
ਆਪੇ ਦੇਖੈ ਆਪੇ ਬੂਝੈ
ਆਪੇ ਹੈ ਵਣਜਾਰਾ॥ (ਸੂਹੀ ਮਹਲਾ 1)
ਸੁਣਿ ਵਡਾ ਆਖੈ ਸਭੁ ਕੋਇ॥
ਕੇਵਡੁ ਵਡਾ ਡੀਠਾ ਹੋਇ॥ (ਆਸਾ ਮਹਲਾ 1)
ਕੀਮਤ ਪਾਇ ਨਾ ਕਹਿਆ ਜਾਇ॥
ਕਹਣੈ ਵਾਲੇ ਤੇਰੇ ਰਹੇ ਸਮਾਇ॥ (ਆਸਾ ਮਹਲਾ 1)
ਜੇਵਡ ਆਪ ਤੇਵਡ ਤੇਰੀ ਦਾਤਿ॥ (ਆਸਾ ਮਹਲਾ 1)
ਵਡੀ ਵਡਿਆਈ ਜਾ ਵਡਾ ਨਾਉ॥
ਵਡੀ ਵਡਿਆਈ ਜਾ ਸਚੁ ਨਿਆਉ॥
ਵਡੀ ਵਡਿਆਈ ਜਾ ਨਿਹਚਲ ਥਾਉ॥
ਵਡੀ ਵਡਿਆਈ ਜਾਣੈ ਆਲਾਉ॥
ਵਡੀ ਵਡਿਆਈ ਬੁਝੈ ਸਭਿ ਭਾਉ॥
ਵਡੀ ਵਡਿਆਈ ਜਾ ਪੁਛਿ ਨ ਦਾਤਿ॥
ਵਡੀ ਵਡਿਆਈ ਜਾ ਆਪੇ ਆਪਿ॥ (ਵਾਰ ਆਸਾ ਮਹਲਾ 1)
ਇਹੁ ਜਗੁ ਸਚੈ ਕੀ ਹੈ ਕੋਠੜੀ
ਸਚੇ ਕਾ ਵਿਚਿ ਵਾਸੁ॥
ਇਕਨਾ ਹੁਕਮਿ ਸਮਾਇ ਲਏ
ਇਕਨਾ ਹੁਕਮੇ ਕਰੇ ਵਿਣਾਸੁ॥ (ਮਹਲਾ 1)
ਨਾਨਕ ਜੀਅ ਉਪਾਇ ਕੈ
ਲਿਖਿ ਨਾਵੈ ਧਰਮੁ ਬਹਾਲਿਆ॥ (ਵਾਰ ਆਸਾ ਪਉੜੀ)
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ

ਪਾਕੀ ਨਾਈ ਪਾਕੁ॥ (ਵਾਰ ਆਸਾ ਸਲੋਕ)
ਭੈ ਵਿਚਿ ਪਵਣੁ ਵਹੈ ਸਦਵਾਉ॥
ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥
ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥
ਕੋਹ ਕਰੋੜੀ ਚਲਤ ਨ ਅੰਤੁ॥ (ਸਲੋਕ ਮਹਲਾ 1)
ਕਹੁ ਨਾਨਕ ਕਰਤੇ ਕੀਆ ਬਾਤਾ
ਜੋ ਕਿਛੁ ਕਰਣਾ ਸੋ ਕਰਿ ਰਹਿਆ॥ (ਸਲੋਕ ਮਹਲਾ 1)
ਤਿਨਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ॥ (ਸਲੋਕ ਮਹਲਾ 1 ਵਾਰ ਆਸਾ)
ਸੂਰਜ ਏਕੋ ਰੁਤਿ ਅਨੇਕ॥
ਨਾਨਕ ਕਰਤੇ ਕੇ ਕੇਤੇ ਵੇਸ॥ (ਆਸਾ ਮਹਲਾ 1)
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋਹੀ॥ (ਧਨਾਸਰੀ ਮਹਲਾ 1)
ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥ (ਧਨਾਸਰੀ ਮਹਲਾ 1)
ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ॥
ਧੂਪ ਮਲਿਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ॥ (ਧਨਾਸਰੀ ਮਹਲਾ 1)
ਆਦਿ ਜੁਗਾਦੀ ਅਪਰ ਅਪਾਰੇ॥
ਆਦਿ ਨਿਰੰਜਨ ਖਸਮ ਹਮਾਰੇ॥ (ਮਾਰੂ ਮਹਲਾ 1)
ਪ੍ਰਭੂ ਨੇੜੈ ਹਰਿ ਦੂਰਿ ਨ ਜਾਣਹੁ॥ (ਰਾਮਕਲੀ ਮਹਲਾ 1)
ਸਾਹਾ ਗਣਹਿ ਨ ਕਰਹਿ ਬੀਚਾਰੁ॥
ਸਾਹੇ ਊਪਰਿ ਏਕੰਕਾਰੁ॥ (ਰਾਮਕਲੀ ਮਹਲਾ 1)
ਤਿਸ ਕਾ ਕੀਆ ਤ੍ਰਿਭਵਣ ਸਾਰੁ॥
ਉਹ ਅਗਮੁ ਅਗੋਚਰੁ ਏਕੰਕਾਰ॥ (ਬਸੰਤ ਮਹਲਾ 1)
ਏਕਮ ਏਕੰਕਾਰੁ ਨਿਰਾਲਾ॥
ਅਮਰੁ ਅਜੋਨੀ ਜਾਤਿ ਨ ਜਾਲਾ॥ (ਬਿਲਾਵਲ ਮਹਲਾ 1)
ਤੂੰ ਏਕੰਕਾਰ ਨਿਰਾਲਮ ਰਾਜਾ॥
ਤੂੰ ਆਪਿ ਸਵਾਰਹਿ ਜਨ ਕੇ ਕਾਜਾ॥ (ਮਾਰੂ ਮਹਲਾ 1)
ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥
ਊਪਰਿ ਏਕੰਕਾਰ ਨਿਰਾਲਮੁ ਸੁੰਨ ਸਮਾਧਿ ਲਗਾਇਆ॥ (ਮਾਰੂ ਮਹਲਾ 1)

ਓਹੁ ਅਲਖ ਨ ਲਖੀਐ ਕਹਹੁ ਕਾਇ॥
ਗੁਰਿ ਸੰਗਿ ਦਿਖਾਇਓ ਰਾਮ ਰਾਇ॥ (ਬਸੰਤ ਮਹਲਾ 1)
ਜਹ ਦੇਖਉ ਤਹ ਏਕੰਕਾਰ (ਗਉੜੀ ਮਹਲਾ 1)
ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖ ਆਦੇਸੋ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ॥ (ਭੈਰਉ ਮਹਲਾ 1)
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰ ਸਗਲੀ ਜੋਤਿ ਤੁਮਾਰੀ॥ (ਸੋਰਠ ਮਹਲਾ 1)
ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ॥
ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ॥ (ਆਸਾ ਮਹਲਾ 1)
ਆਤਮਾ ਸ੍ਰੀ ਬਾਸਦੇਵਸ॥ (ਆਸਾ ਮਹਲਾ 1 ਵਾਰ)
ਬੁਰਾ ਭਲਾ ਕਹੁ ਕਿਸਨੋ ਕਹੀਐ॥
ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ॥ (ਆਸਾ ਮਹਲਾ 1)
ਸਰਬ ਜੋਤਿ ਰੂਪ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ॥ (ਆਸਾ ਮਹਲਾ 1)
ਤੁਝ ਤੇ ਬਾਹਰਿ ਕਿਛੂ ਨ ਹੋਇ॥ ਤੂ ਕਰਿ ਕਰਿ ਦੇਖਹਿ ਜਾਣਹਿ ਸੋਇ॥
ਕਿਆ ਕਹੀਐ ਕਿਛੁ ਕਹੀ ਨ ਜਾਇ॥
ਜੋ ਕਿਛੁ ਅਹੈ ਸਭ ਤੇਰੀ ਰਜਾਇ॥ (ਭੈਰਉ ਮਹਲਾ 1)
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥ (ਬਸੰਤ ਮਹਲਾ 1)
ਊਚਾਂ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ॥ (ਪ੍ਰਭਾਤੀ ਮਹਲਾ 1)
ਇੱਕ ਭਰਮਿ ਭੁਲਾਏ ਇਕਿ ਭਗਤੀ ਮਤੇ ਤੇਰਾ ਖੇਲੁ ਅਪਾਰਾ॥
ਜਿਤੁ ਤੁਧ ਲਾਏ ਤੇਹਾ ਫਲ ਪਾਇਆ ਤੂ ਹੁਕਮਿ ਚਲਾਵਣਹਾਰਾ॥ (ਸੋਰਠਿ ਮਹਲਾ 1)
ਤੇਰੇ ਬੰਕੇ ਲੋਇਣ ਦੰਤ ਰੀਸਾਲਾ॥
ਸੋਹਣੇ ਨਕ ਜਿਨ ਲੰਮੜੇ ਵਾਲਾ॥
ਕੰਚਨ ਕਾਇਆ ਸੁਇਨੇ ਕੀ ਢਾਲਾ॥

. . .

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥
ਕੁਹਕਿਨ ਕੋਕਿਲਾ ਤਰਲ ਜੁਆਣੀ॥
ਤਰਲ ਜੁਆਣੀ ਆਪਿ ਭਾਣੀ
ਇੱਛ ਮਨ ਕੀ ਪੂਰੀਏ॥
ਸਾਰੰਗ ਜਿਉਂ ਪਗ ਧਰੇ ਠਿਮਿ ਠਿਮਿ
ਆਪਿ ਆਪੁ ਸੰਧੂਰੀਏ॥ (ਸ੍ਰੀ ਰਾਗ ਮਹਲਾ 1)
ਓਅੰਕਾਰਿ ਬ੍ਰਹਮਾ ਉਤਪਤਿ॥
ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥
ਓਅੰਕਾਰ ਬੇਦ ਨਿਰਮਏ॥ (ਰਾਮਕਲੀ ਮਹਲਾ 1 ਦਖਣੀ ਓਅੰਕਾਰ)

ਤੂੰ ਅਕਾਲ ਪੁਰਖ ਨਾਹੀ ਸਿਰਿ ਕਾਲਾ॥
ਤੂੰ ਪੁਰਖੁ ਅਲੇਖ ਅਗੰਮ ਨਿਰਾਲਾ॥ (ਮਾਰੂ ਸੋਲਹੇ ਮਹਲਾ 1)
ਅਲਖ ਅਪਾਰ ਅਗੰਮ ਅਗੋਚਰ ਨਾ ਤਿਸ ਕਾਲ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥
ਸਾਚੇ ਸਚਿਆਰ ਵਿਟਹੁ ਕੁਰਬਾਣੁ॥
ਨਾ ਤਿਸ ਰੂਪ ਵਰਨੁ ਨਹੀਂ ਰੇਖਿਆ ਸਾਚੇ ਸਬਦਿ ਨੀਸਾਣੁ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸ ਕਾਮੁ ਨ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰ ਸਗਲੀ ਜੋਤਿ ਤੁਮਾਰੀ॥ (ਸੋਰਠ ਮਹਲਾ 1)
ਸਾਚਾ ਨਿਰੰਕਾਰੁ ਨਿਜ ਥਾਇ॥ (ਸ੍ਰੀ ਰਾਗ ਮਹਲਾ 1)

## ਗੁਰੂ

ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ (ਰਾਮਕਲੀ ਮਹਲਾ 1 ਸਿੱਧ ਗੋਸ਼ਟ)
ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥
ਅਕਥੁ ਕਥਾਵੈ ਸਬਦਿ ਮਿਲਾਵੈ॥ (ਧਨਾਸਰੀ ਮਹਲਾ 1)
ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥
ਸਚੇ ਹੀ ਪਤੀਆਇ ਸਚਿ ਸਮਾਇਆ॥ (ਮਲਾਰ ਵਾਰ ਮਹਲਾ 1)
ਸਤਿਗੁਰਿ ਮਿਲਿਐ ਸਚੁ ਪਾਇਆ॥
ਜਿਨ੍ਹੀ ਵਿਚਹੁ ਆਪੁ ਗਵਾਇਆ॥ (ਵਾਰ ਆਸਾ ਮਹਲਾ 1)
ਸਤਿਗੁਰੁ ਮਿਲੈ ਅੰਧੇਰਾ ਜਾਇ॥
ਜਹ ਦੇਖਾ ਤਹ ਰਹਿਆ ਸਮਾਇ॥ (ਰਾਮਕਲੀ ਮਹਲਾ 1)
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥
ਪੂਛਹੁ ਬ੍ਰਹਮੇ ਨਾਰਦੇ ਬੇਦ ਬਿਆਸੈ ਕੋਇ॥ (ਸ੍ਰੀ ਰਾਗ ਮਹਲਾ 1)
ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ॥ (ਸ੍ਰੀ ਰਾਗ ਮਹਲਾ 1)
ਧਰਤ ਪਇਆਲ ਅਕਾਸ ਦਿਖਾਇਓ
ਗੁਰ ਸਤਿਗੁਰਿ ਕਿਰਪਾ ਧਾਰੀ ਜੀਓ॥
ਸੋ ਬ੍ਰਹਮ ਅਜੋਨੀ ਹੈਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ॥ (ਸੋਰਠ ਮਹਲਾ 1)
ਏਕ ਦ੍ਰਿਸ਼ਟਿ ਤਾਰੇ ਗੁਰ ਪੂਰਾ॥
ਗੁਰੁ ਮਾਨੋ ਮਨ ਤੇ ਮਨੁ ਧੀਰਾ॥ (ਆਸਾ ਮਹਲਾ 1)
ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥ (ਆਸਾ ਵਾਰ ਮਹਲਾ 1)
ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਂਦਿਆਂ ਗੁਰ ਬਿਨ ਘੋਰ ਅੰਧਾਰ॥ (ਆਸਾ ਵਾਰ ਮਹਲਾ 1)

ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥ (ਆਸਾ ਵਾਰ ਮਹਲਾ 1)
ਗੁਰ ਸਮਾਨਿ ਤੀਰਥੁ ਨਹੀਂ ਕੋਈ॥ (ਆਸਾ ਮਹਲਾ 1)
ਗੁਰ ਦਰਿਆਉ ਸਦਾ ਜਲ-ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥ (ਪ੍ਰਭਾਤੀ ਮਹਲਾ 1)
ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣ ਹਾਰੁ॥
ਤਿਥੈ ਪਵਣੁ ਨਾ ਪਾਵਕੋ ਨਾ ਜਲੁ ਨਾ ਆਕਾਰ॥ (ਮਾਰੂ ਮਹਲਾ 1)
ਸਤਿਗੁਰ ਬਾਝਹੁ ਮੁਕਤਿ ਕਨੇਹੀ
ਓਹੁ ਆਦਿ ਜੁਗਾਦੀ ਰਾਮ ਸਨੇਹੀ॥ (ਮਾਰੂ ਮਹਲਾ 1)
ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦ ਨਹੀਂ ਗੁਰਦੇਵ ਮੁਰਾਰ॥
ਤਾਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ॥ (ਗੂਜਰੀ ਮਹਲਾ 1)
ਗੁਰ ਦਾਤਾ ਗੁਰ ਹਿਵੈ ਘਰ ਗੁਰ ਦੀਪਕ ਤਿਹ ਲੋਇ॥ (ਮਾਝ ਵਾਰ ਮਹਲਾ 1)
ਗੁਰ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥ (ਆਸਾ ਮਹਲਾ 1)
ਸਫਲਿਓ ਬਿਰਖ ਹਰਿਆਵਲਾ ਛਾਵ ਘਣੇਰੀ ਹੋਇ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ॥ (ਸ੍ਰੀ ਰਾਗ ਮਹਲਾ 1)
ਜਿਸ ਗੁਰ ਮਿਲੈ ਤਿਸ ਗਰਬੁ ਨਿਵਾਰੈ॥ (ਗਉੜੀ ਮਹਲਾ 1)
ਗੁਰ ਮਿਲਿਐ ਮਿਲਿ ਅੰਕਿ ਸਮਾਇਆ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ॥
ਨਾਨਕ ਹਉਮੈ ਮਾਰਿ ਮਿਲਾਇਆ॥ (ਗਉੜੀ ਮਹਲਾ 1)
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ? (ਸ੍ਰੀ ਰਾਗ ਮਹਲਾ 1)
ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ॥ (ਸ੍ਰੀ ਰਾਗ ਮਹਲਾ 1)
ਆਪੁ ਵੀਚਾਰਿ ਨਾ ਰੋਵੇ ਕੋਈ॥ ਸਤਿਗੁਰੁ ਮਿਲੈ ਤ ਸੋਝੀ ਹੋਈ॥
ਬਿਨ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ॥ (ਮਾਰੂ ਮਹਲਾ 1)
ਬਾਝ ਗੁਰੂ ਗੁਬਾਰ ਹੈ ਬਿਨ ਸਬਦੈ ਬੂਝ ਨ ਪਾਇ॥
ਗੁਰਮਤੀ ਪਰਗਾਸ ਹੋਇ ਸਚਿ ਰਹੈ ਲਿਵ ਲਾਇ॥ (ਸ੍ਰੀ ਰਾਗ ਮਹਲਾ 1)
ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ॥
ਡਰੁ ਰਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ॥ (ਰਾਮਕਲੀ ਮਹਲਾ 1)
ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੇਕ ਉਤਾਰਿ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥ (ਸ੍ਰੀ ਰਾਗ ਮਹਲਾ 1)
ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ॥
ਸਾਚਿ ਸਮਾਵੈ ਏਹੁ ਸਰੀਰੁ॥ (ਮਲਾਰ ਮਹਲਾ 1)

ਤ੍ਰਿਬਧ ਕਰਮ ਕਮਾਈਅਹਿ ਆਸ ਅੰਦੇਸਾ ਹੋਇ।।
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਿਜ ਮਿਲਿਐ ਸੁਖੁ ਹੋਇ।। (ਸ੍ਰੀ ਰਾਗ ਮਹਲਾ 1)
ਆਗੈ ਪੂਛ ਨ ਹੋਵਈ
ਜਿਸ ਬੇਲੀ ਗੁਰ ਕਰਤਾਰੁ।। (ਸ੍ਰੀ ਰਾਗ ਮਹਲਾ 1)
ਗੁਰ ਬਿਨ ਪੂਰਾ ਕੋਇ ਨਾ ਪਵੈ।। (ਆਸਾ ਮਹਲਾ 1)
ਜਿਸ ਕਉ ਸਤਿਗੁਰ ਮੇਲਿ ਮਿਲਾਏ,
ਤਿਸ ਚੂਕਾ ਜਮ ਭੈ ਭਾਰਾ ਹੇ।। (ਮਾਰੂ ਮਹਲਾ 1)
ਸਤਿਗੁਰ ਕੀ ਸੇਵਾ ਗਾਖੜੀ
ਸਿਰੁ ਦੀਜੈ ਆਪੁ ਗਵਾਇ।। (ਸ੍ਰੀ ਰਾਗ ਮਹਲਾ 1)
ਪਾਰਸਿ ਪਰਸੀਐ ਪਾਰਸੁ ਹੋਇ ਜੋਤੀ ਜੋਤਿ ਸਮਾਇ।।
ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ।। (ਸ੍ਰੀ ਰਾਗ ਮਹਲਾ 1)
ਬਿਨ ਭਗਤੀ ਨਹੀ ਸਤਿਗੁਰੁ ਪਾਈਐ,
ਬਿਨ ਭਾਗਾ ਨਹੀ ਭਗਤਿ ਹਰੀ।। (ਬਸੰਤ ਮਹਲਾ 1)
ਸਤਿਗੁਰ ਮਿਲੈ ਤਾ ਮਨੂਆ ਟੇਕੈ,
ਰਾਮ ਨਾਮੁ ਦੇ ਸਰਣਿ ਪਰੇਕੈ।। (ਮਾਰੂ ਮਹਲਾ 1)
ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ।।
ਨਾਨਕ ਗਿਆਨ ਰਤਨ ਪਰਗਾਸਿਆ
ਹਰਿ ਮਨਿ ਵਸਿਆ ਨਿਰੰਕਾਰੀ ਜੀਉ।। (ਸੋਰਠਿ ਮਹਲਾ 1)
ਹਰਿ ਜਲੁ ਨਿਰਮਲ ਮਨੁ ਇਸਨਾਨੀ ਮਜਨੁ ਸਤਿਗੁਰ ਭਾਈ।।
ਪੁਨਰਪਿ ਜਨਮੁ ਨਾਹੀ ਨ ਸੰਗਤਿ ਜੋਤੀ ਜੋਤਿ ਮਿਲਾਈ।। (ਗੂਜਰੀ ਮਹਲਾ 1)
ਅਨਦਿਨ ਰਾਤਾ ਮਨ ਬੈਰਾਗੀ ਸੁੰਨ ਮੰਡਲਿ ਗਰੁ ਪਾਇਆ।।
ਆਦਿ ਪੁਰਖੁ ਅਪਰੰਪਰ ਪਿਆਰਾ ਸਤਿਗੁਰਿ ਅਲਖੁ ਲਖਾਇਆ।। (ਆਸਾ ਮਹਲਾ 1)
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨਾ ਜਾਈ।।
ਨਾਨਕ ਸਤਿਗੁਰੁ ਐਸਾ ਜਾਣੀਐ,
ਜੋ ਸਭਸੈ ਲਏ ਮਿਲਾਇ ਜੀਉ।। (ਸ੍ਰੀ ਰਾਗ ਮਹਲਾ 1)
ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣ।।
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ।।
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ।।
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ।।
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ।।
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ।।
ਉਲਟਿ ਕਮਲੁ ਅੰਮ੍ਰਿਤੁ ਭਰਿਆ ਇਹੁ ਮਨੁ ਕਤਹੁ ਨ ਜਾਇ।।

ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ।। (ਮਲ੍ਹਾਰ ਵਾਰ ਮਹਲਾ 1)
ਸਰਬ ਨਿਰੰਤਰਿ ਆਪੇ ਆਪਿ।।
ਕਿਸੈ ਨ ਪੂਛੈ ਬਖਸੇ ਆਪਿ।। (ਆਸਾ ਮਹਲਾ 1)
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ।।
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ।।
(ਸੂਹੀ ਮਹਲਾ 1)

ਊਪਰ ਗਗਨੁ ਗਗਨ ਪਰਿ ਗੋਰਖੁ,
ਤਾਕਾ ਅਗਮ ਗੁਰੂ ਪੁਨਿ ਵਾਸੀ।।
ਗੁਰ ਬਚਨੀ ਬਾਹਰਿ ਘਰਿ ਏਕੋ
ਨਾਨਕੁ ਭਇਆ ਉਦਾਸੀ।। (ਮਾਰੂ ਮਹਲਾ 1)
ਅੰਧਾ ਆਗੂ ਜੇ ਥੀਐ ਕਿਉ ਪਾਧਰ ਜਾਣੈ।।
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ।।
(ਸੂਹੀ ਮਹਲਾ 1)

ਗੁਰ ਪੀਰੁ ਸਦਾਏ ਮੰਗਣ ਜਾਇ।। ਤਾਕੈ ਮੂਲਿ ਨ ਲਗੀਐ ਪਾਇ।।
ਘਾਲਿ ਖਾਏ ਕਿਛੁ ਹਥਹੁ ਦੇਇ।। ਨਾਨਕੁ ਰਾਹੁ ਪਛਾਣਹਿ ਸੇਇ।।
(ਸਾਰੰਗ ਵਾਰ ਮਹਲਾ 1)

ਤੱਤ ਨਿਰੰਜਨ ਜੋਤ ਸਬਾਈ ਸੋਹੰ ਭੇਦ ਨ ਕੋਈ ਜੀਉ।।
ਅਪਰੰਪਰ ਪਾਰਬ੍ਰਹਮ ਪਰਮੇਸਰ
ਨਾਨਕ ਗੁਰ ਮਿਲਿਆ ਸੋਈ ਜੀਉ।। (ਸੋਰਠ ਮਹਲਾ 1)
ਕੁੰਭੈ ਬਧਾ ਜਲੁ ਰਹੇ ਜਲ ਬਿਨੁ ਕੁੰਭ ਨ ਹੋਇ।।
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨ ਗਿਆਨੁ ਨ ਹੋਇ।।
(ਵਾਰ ਆਸਾ ਮਹਲਾ 1)

## ਹੁਕਮ

ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ।।
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ।।
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ।।
(ਸ੍ਰੀ ਰਾਗ ਮਹਲਾ 1)

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ।।
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।।
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ।। (ਜਪੁ)

ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥
(ਸ੍ਰੀ ਰਾਗ ਮਹਲਾ 1)

ਤਿਸਦਾ ਦੀਆ ਸਭਨੀ ਲੀਆ
ਕਰਮੀ ਕਰਮੀ ਹੁਕਮੁ ਪਇਆ॥ (ਆਸਾ ਮਹਲਾ 1)
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲ॥ (ਮਾਰੂ ਵਾਰ ਮਹਲਾ 1)
ਹੁਕਮੁ ਜਿਨਾ ਨੋ ਸਮਾਇਆ॥
ਤਿਨ ਅੰਤਰਿ ਸਬਦੁ ਵਸਾਇਆ॥
ਹੁਕਮੈ ਬੂਝੈ ਤਤੁ ਪਛਾਣੈ॥
ਇਹੁ ਪਰਸਾਦੁ ਗੁਰੂ ਤੇ ਜਾਣੈ॥ (ਮਲ੍ਹਾਰ ਵਾਰ ਮਹਲਾ 1)
ਗੋਪੀ ਨੈ ਗੋਆਲੀਆ॥
ਤੁਧੁ ਆਪੇ ਗੋਇ ਉਠਾਲੀਆ॥
ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ॥ (ਸ੍ਰੀ ਰਾਗ ਮਹਲਾ 1)
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੈ ਬੁਝੈ ਤਾ ਹਉਮੈ ਕਹੈ ਨ ਕੋਇ॥ (ਜਪੁ)
ਕਿਸਨੋ ਕਹੀਐ ਨਾਨਕਾ ਕਿਸਨੋ ਕਰਤਾ ਦੇਇ॥
ਹੁਕਮੁ ਰਹਾਏ ਆਪਣੈ ਮੂਰਖੁ ਆਪੁ ਗਣੇਇ॥
(ਸਾਰੰਗ ਵਾਰ ਮਹਲਾ 1)

ਜੋ ਤਿਸੁ ਭਾਵੈ ਸੋਈ ਕਰਸੀ
ਫਿਰਿ ਹੁਕਮੁ ਨ ਕਰਣਾ ਜਾਈ॥ (ਆਸਾ ਮਹਲਾ 1)
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥ (ਜਪੁ)
ਹੁਕਮੈ ਆਵੈ ਹੁਕਮੇ ਜਾਇ॥
ਆਗੈ ਪਾਛੈ ਹੁਕਮਿ ਸਮਾਇ॥ (ਗਉੜੀ ਮਹਲਾ 1)
ਹੁਕਮਿ ਚਲਾਏ ਆਪਣੈ
ਕਰਮੀ ਵਹੈ ਕਲਾਮ॥ (ਸਾਰੰਗ ਵਾਰ ਮਹਲਾ 1)
ਕਿਰਤੁ ਪਾਇਆ ਪਰਵਾਣਾ ਲਿਖਿਆ ਬਹੁੜਿ ਹੁਕਮੁ ਨ ਹੋਈ।'
ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ॥ (ਆਸਾ ਮਹਲਾ 1)
ਤੇਰਾ ਹੁਕਮੁ ਨ ਜਾਪੀ ਕੇਤੜਾ
ਲਿਖਿ ਨ ਜਾਣੈ ਕੋਇ॥ (ਸ੍ਰੀ ਰਾਗ ਮਹਲਾ 1)
ਰਾਹ ਦੋਵੈ ਖਸਮੁ ਏਕੋ ਜਾਣੁ॥
ਗੁਰ ਕੈ ਸਬਦਿ ਹੁਕਮੁ ਪਛਾਣੁ॥ (ਗਉੜੀ ਮਹਲਾ 1)
ਹੁਕਮੁ ਜਿਨਾ ਨੋ ਮਨਾਇਆ॥
ਤਿਨ ਅੰਤਰਿ ਸਬਦੁ ਵਸਾਇਆ॥ (ਸ੍ਰੀ ਰਾਗ ਮਹਲਾ 1)

ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ॥
ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ॥ (ਸੋਰਠ ਮਹਲਾ 1)
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥
ਹੁਕਮੁ ਪਛਾਣੈ ਨਾਨਕਾ ਭਉ ਚੰਦਨ ਲਾਵੈ॥
ਗੁਣ ਕਾਮਣ ਕਾਮਣਿ ਕਹੈ ਤਉ ਪਿਆਰੇ ਕਉ ਪਾਵੈ॥ (ਤਿਲੰਗ ਮਹਲਾ 1)
ਮਾਨੈ ਹੁਕਮੁ ਸਭੇ ਗੁਣ ਗਿਆਨ॥
ਨਾਨਕ ਦਰਗਹ ਪਾਵੈ ਮਾਨੁ॥ (ਰਾਮਕਲੀ ਮਹਲਾ 1)
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਜਪੁ ਜੀ)
ਨਾਨਕ ਕਰਣਾ ਜਿਨਿ ਕੀਆ ਸੋਈ ਕਾਰ ਕਰੇਇ॥
ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ॥ (ਗਉੜੀ ਮਹਲਾ 1)
ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ॥ (ਮਾਰੂ ਮਹਲਾ 1)
ਨਾਨਕ ਹੁਕਮੈ ਅੰਦਰਿ ਵੇਖੈ
ਵਰਤੈ ਤਾਕੋ ਤਾਕੁ॥ (ਵਾਰ ਆਸਾ ਮਹਲਾ 1)
ਗੁਰਮੁਖਿ ਹੋਇ ਸੁ ਹੁਕਮ ਪਛਾਣੈ
ਮਾਨੇ ਹੁਕਮੁ ਸਮਾਇਆ॥ (ਮਾਰੂ ਮਹਲਾ 1)

## ਨਾਮ ਤੇ ਸ਼ਬਦ

ਸਿਰ ਨਾਨਕ ਲੋਕਾ ਪਾਉ ਹੈ॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥ (ਬਸੰਤ ਮਹਲਾ 1)
ਬਿਨੁ ਜਿਹਵਾ ਜੋ ਜਪੈ ਹਿਆਇ॥
ਕੋਈ ਜਾਣੈ ਕੈਸਾ ਨਾਉ॥ (ਮਲਾਰ ਮਹਲਾ 1)
ਸੋ ਜੀਵਿਆ ਜਿਸ ਮਨ ਵਸਿਆ ਸੋਇ॥
ਨਾਨਕ ਅਵਰ ਨ ਜੀਵੈ ਕੋਇ॥ (ਵਾਰ ਮਾਝ ਮਹਲਾ 1)
ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਇ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ (ਸ੍ਰੀ ਰਾਗ ਮਹਲਾ 1)
ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥ (ਜਪੁ)
ਮੰਨੇ ਸੁਰਤਿ ਹੋਵੈ ਮਨਿ ਬੁਧਿ॥
ਮੰਨੈ ਸਗਲ ਭਵਨ ਕੀ ਸੁਧਿ॥ (ਜਪੁ)

ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ॥
ਕਿਆ ਸੁਲਤਾਨ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ॥ (ਆਸਾ ਮਹਲਾ 1)
ਤੇਰੇ ਨਾਮ ਅਨੇਕਾ ਰੂਪ ਅਨੰਤਾ॥ (ਆਸਾ ਮਹਲਾ 1)
ਜੇਤਾ ਕੀਤਾ ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥ (ਜਪੁ)
ਕਿਛੁ ਪੁੰਨ ਦਾਨ ਅਨੇਕ ਕਰਣੀ
ਨਾਮ ਤੁਲਿ ਨ ਸਮਸਰੇ॥ (ਵਡਹੰਸ ਮਹਲਾ 1)
ਤਨੁ ਬੈਸੰਤਰ ਹੋਮੀਐ ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇਂ ਕਰੀ ਅਨਦਿਨ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥
(ਸ੍ਰੀ ਰਾਗ ਮਹਲਾ 1)
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥ (ਆਸਾ ਮਹਲਾ 1)
ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥ (ਆਸਾ ਵਾਰ ਮਹਲਾ 1)
ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ॥
(ਸਾਰੰਗ ਮਹਲਾ 1)
ਨਾਮ ਖੁਮਾਰੀ ਨਾਨਕਾ ਚੜੀ ਰਹੈ ਦਿਨ ਰਾਤ॥ (ਮਹਲਾ 1)
ਅਦ੍ਰਿਸਟ ਅਗੋਚਰੁ ਨਾਮ ਅਪਾਰਾ॥
ਅਤਿ ਰਸੁ ਮੀਠਾ ਨਾਮੁ ਪਿਆਰਾ॥ (ਮਾਰੂ ਮਹਲਾ 1)
ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ॥
ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ॥ (ਮਾਰੂ ਮਹਲਾ 1)
ਸਚੁ ਵਖਰੁ ਧਨੁ ਨਾਮ ਹੈ ਘਟਿ ਘਟਿ ਗਹਿਰ ਗੰਭੀਰ॥ (ਸ੍ਰੀ ਰਾਗ ਮਹਲਾ 1)
ਤੇਰਾ ਏਕੁ ਨਾਮੁ ਤਾਰੇ ਸੰਸਾਰੁ॥
ਮੈ ਏਹਾ ਆਸ ਏਹੋ ਆਧਾਰੁ॥ (ਸ੍ਰੀ ਰਾਗ ਮਹਲਾ 1)
ਐਥੈ ਓਥੈ ਨਿਬਹੀ ਨਾਲਿ॥ ਵਿਣੁ ਨਾਵੈ ਹਰਿ ਕਰਸ ਨ ਭਾਲਿ॥
(ਆਸਾ ਮਹਲਾ 1)
ਨਾਮ ਰਤੇ ਤ੍ਰਿਭਵਣ ਸੋਝੀ ਹੋਇ॥
ਨਾਨਕ ਨਾਮ ਰਤੇ ਸਦਾ ਸੁਖੁ ਸੋਇ॥ (ਰਾਮਕਲੀ ਮਹਲਾ 1)
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (ਜਪੁ)
ਇਹੁ ਸੰਸਾਰੁ ਸਗਲ ਬਿਕਾਰੁ॥
ਤੇਰਾ ਨਾਮ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥ (ਪ੍ਰਭਾਤੀ ਮਹਲਾ 1)

ਆਪੇ ਕਵਲਾ ਕੰਤੁ ਆਪਿ॥
ਆਪੇ ਰਾਵੇ ਸਬਦਿ ਥਾਪਿ॥ (ਬਸੰਤ ਮਹਲਾ 1)
ਆਪੀਨੈ ਆਪ ਸਾਜਿ ਆਪੁ ਪਛਾਣਿਆ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥ (ਮਲ੍ਹਾਰ ਵਾਰ ਮਹਲਾ 1)
ਗੁਰ ਕਾ ਸਬਦੁ ਦਾਰੂ ਹਰਿ ਨਾਉ॥ (ਬਸੰਤ ਮਹਲਾ 1)
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖ ਲਖਾਏ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥ (ਰਾਮਕਲੀ ਮਹਲਾ 1)
ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥ (ਰਾਮਕਲੀ ਮਹਲਾ 1)
ਕਾਇਆ ਸੋਧ ਤਰੈ ਭਵ ਸਾਗਰ ਆਤਮ ਤੱਤ ਵੀਚਾਰੀ॥
ਗੁਰ ਸੇਵਾ ਤੇ ਸਦਾ ਸੁਖ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ॥
(ਰਾਮਕਲੀ ਮਹਲਾ 1)
ਏਕੋ ਸਬਦੁ ਸਚਾ ਨੀਸਾਣੁ॥
ਪੂਰੇ ਗੁਰ ਤੇ ਜਾਣੈ ਜਾਣੁ॥ (ਬਸੰਤ ਮਹਲਾ 1)
ਗੁਰ ਕਾ ਸਬਦੁ ਕਰਣੀ ਹੈ ਸਾਰ॥ (ਪ੍ਰਭਾਤੀ ਮਹਲਾ 1)
ਗੁਰ ਕਾ ਸਬਦੁ ਮਹਾ ਰਸ ਮੀਠਾ
ਐਸਾ ਅੰਮ੍ਰਿਤੁ ਅੰਤਰਿ ਡੀਠਾ॥ (ਪ੍ਰਭਾਤੀ ਮਹਲਾ 1)
ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ॥
ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ॥ (ਸ੍ਰੀ ਰਾਗ ਮਹਲਾ 1)
ਚੁਹਦਿਸਿ ਹੁਕਮ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮ ਪਤਾਲੰ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ॥ (ਮਲ੍ਹਾਰ ਮਹਲਾ 1)
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋ ਮੰਨਿ ਵਸਾਏ॥ (ਰਾਮਕਲੀ ਮਹਲਾ 1)
ਇਹ ਮਨੂਆ ਖਿਨੁ ਊਭਿ ਪਇਆਲੀ
ਜਬ ਲਗਿ ਸਬਦ ਨ ਜਾਨੇ॥ (ਪ੍ਰਭਾਤੀ ਮਹਲਾ 1)
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜਿ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
(ਆਸਾ ਵਾਰ ਮਹਲਾ 1)
ਤ੍ਰਿਸਨਾ ਅਗਨਿ ਸਬਦ ਬੁਝਾਏ॥ ਦੂਜਾ ਭਰਮੁ ਸਹਿਜ ਸੁਭਾਏ॥
(ਗਉੜੀ ਮਹਲਾ 1)

# ਸੰਸਾਰ ਸਮਾਜ ਤੇ ਮਨੁੱਖੀ ਸਰੀਰ

ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥ (ਜਪੁ)
ਵਿਸਮਾਦੁ ਨਾਦੁ ਵਿਸਮਾਦੁ ਵੇਦ॥
ਵਿਸਮਾਦੁ ਜੀਅ ਵਿਸਮਾਦੁ ਭੇਦ॥
ਵਿਸਮਾਦੁ ਰੂਪ ਵਿਸਮਾਦੁ ਰੰਗ॥
ਵਿਸਮਾਦੁ ਨਾਂਗੇ ਫਿਰਹਿ ਜੰਤ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ॥
ਵਿਸਮਾਦੁ ਸਾਦਿ ਲਗਹਿ ਪਰਾਣੀ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ॥
ਵਿਸਮਾਦੁ ਭੁਖ ਵਿਸਮਾਦੁ ਭੋਗੁ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ॥
ਵਿਸਮਾਦੁ ਉਝੜ ਵਿਸਮਾਦੁ ਰਾਹ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ॥
ਵਿਸਮਾਦੁ ਦੇਖੈ ਹਾਜਰਾ ਹਜੂਰਿ॥ (ਵਾਰ ਆਸਾ ਮਹਲਾ 1)
ਇਹ ਜਗੁ ਸਚੈ ਕੀ ਹੈ ਕੋਠੜੀ
ਸਚੇ ਕਾ ਵਿਚਿ ਵਾਸ॥ (ਵਾਰ ਆਸਾ ਮਹਲਾ 1)
ਸਚੇ ਤੇਰੇ ਖੰਡ ਸਚੇ ਬ੍ਰਹਮੰਡ॥
ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ॥ (ਵਾਰ ਆਸਾ ਮਹਲਾ 1)
ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ (ਵਾਰ ਆਸਾ ਮਹਲਾ 1)
ਤਿਤੁ ਸਰਵਰੜੈ ਭਈਲੇ ਨਿਵਾਸਾ
ਪਾਣੀ ਪਾਵਕੁ ਤਿਨਹਿ ਕੀਆ
ਪੰਕਜੁ ਮੋਹ ਪਗੁ ਨਹੀ ਚਾਲੈ
ਹਮ ਦੇਖਾ ਤਹ ਡੂਬੀਅਲੇ॥ (ਆਸਾ ਮਹਲਾ 1)
ਕੀਤਾ ਪਸਾਉ ਏਕੋ ਕਵਾਉ॥
ਤਿਸਤੇ ਹੋਏ ਲਖ ਦਰੀਆਉ॥ (ਜਪੁ)
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥

ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖ ਕੁਰਾਣੁ।।
ਥਿਤਿ ਵਾਰ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ।।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।। (ਜਪੁ)
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ।।
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ।। (ਰਾਮਕਲੀ ਮਹਲਾ 1)
ਫਿੱਟ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ।। (ਸੂਹੀ ਵਾਰ ਮਹਲਾ 1)
ਬਾਬਾ ਹੋਰ ਖਾਣਾ ਖੁਸੀ ਖੁਆਰੁ।।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।। (ਸ੍ਰੀ ਰਾਗ ਮਹਲਾ 1)
ਕਾਮ ਕ੍ਰੋਧ ਕਾਇਆ ਕੋ ਗਾਲੇ।।
ਜਿਉ ਕੰਚਨ ਸੋਹਾਗਾ ਢਾਲੇ।।
ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ।।
ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ।। (ਸੂਹੀ ਮਹਲਾ 1 ਕਾਫੀ)
ਅਰਬਦ ਨਰਬਦ ਧੁੰਧੂਕਾਰਾ।। ਧਰਣਿ ਨ ਗਗਨਾ ਹੁਕਮੁ ਅਪਾਰਾ।।
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।।
ਖਾਣੀ ਨ ਬਾਣੀ ਪਉਣ ਨ ਪਾਣੀ।। ਓਪਤਿ ਖਪਤਿ ਨ ਆਵਣ ਜਾਣੀ।।
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰ ਵਹਾਇਦਾ।।
ਨ ਤਦਿ ਸੁਰਗੁ ਮਛੁ ਪਇਆਲਾ।। ਦੋਜਕੁ ਭਿਸਤ ਨਹੀ ਖੈਕਾਲਾ।।
ਨਰਕ ਸੁਰਗੁ ਨਹੀ ਜੰਮਣੁ ਮਰਣਾ ਨ ਕੋ ਆਇ ਨ ਜਾਇਦਾ।।
ਬ੍ਰਹਮਾ ਬਿਸਨੁ ਮਹੇਸੁ ਨ ਕੋਈ।। ਅਵਰ ਨ ਦੀਸੈ ਏਕੋ ਸੋਈ।।
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨ ਕੋ ਦੁਖ ਸੁਖ ਪਾਇਦਾ।।
. . ਕਰਮ ਧਰਮ ਨਹੀ ਮਾਇਆ ਮਾਖੀ।। ਜਾਤਿ ਜਨਮੁ ਨਹੀ ਦੀਸੈ ਆਖੀ।।
ਮਮਤਾ ਜਾਲੁ ਕਾਲੁ ਨਹੀ ਮਾਥੇ ਨਾ ਕੋ ਕਿਸੈ ਧਿਆਇਦਾ।।
ਜਾ ਤਿਸੁ ਭਾਣਾ ਤਾ ਜਗਤ ਉਪਾਇਆ।।ਬਾਝੁ ਕਲਾ ਆਡਾਣੁ ਰਹਾਇਆ।।
. . ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ।।
(ਮਾਰੂ ਸੋਲਹੇ ਮਹਲਾ 1)
ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ
ਸੁੰਨ ਨਿਰੰਤਰਿ ਵਾਸੁ ਲੀਆ।। (ਰਾਮਕਲੀ ਮਹਲਾ 1 ਸਿੱਧ ਗੋਸਟਿ)
ਗੁਰਮੁਖਿ ਧਰਤੀ ਸਾਚੈ ਸਾਜੀ।।
ਤਿਸ ਮਹਿ ਓਪਤਿ ਖਪਤਿ ਸੁ ਬਾਜੀ।। (ਰਾਮਕਲੀ ਮਹਲਾ 1 ਸਿੱਧ ਗੋਸਟਿ)
ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।।
ਜਲ ਤੇ ਤ੍ਰਿਭਵਣ ਸਾਜਿਆ ਘਟ ਘਟ ਜੋਤਿ ਸਮੋਇ।। (ਸ੍ਰੀ ਰਾਗ ਮਹਲਾ 1)
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ।। (ਜਪੁ)

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥ (ਵਾਰ ਆਸਾ ਮਹਲਾ ੧)
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
(ਵਾਰ ਆਸਾ ਮਹਲਾ 1)

## ਸੱਚ

ਨਾਨਕ ਸਾਚੇ ਕਉ ਸਚੁ ਜਾਣੁ॥
ਜਿਤੁ ਸੇਵਿਐ ਸੁਖ ਪਾਈਐ ਤੇਰੀ ਦਰਗਹ ਚਲ ਮਾਣੁ॥ (ਸ੍ਰੀ ਰਾਗ ਮਹਲਾ 1)
ਸਚਹੁ ਓਰੈ ਸਭੁ ਕੋ
ਉਪਰਿ ਸਚੁ ਆਚਾਰੁ॥ (ਸ੍ਰੀ ਰਾਗ ਮਹਲਾ 1)
ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥ (ਆਸਾ ਵਾਰ ਮਹਲਾ 1)
ਸਚੁ ਤਾਂ ਪਰ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥ (ਆਸਾ ਵਾਰ ਮਹਲਾ 1)
ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ॥
ਆਪੁ ਮਾਰਿ ਸਹਜੇ ਨਾਮਿ ਸਮਾਣਿਆ॥ (ਬਸੰਤ ਮਹਲਾ 1)
ਆਦਿ ਸਚੁ ਜੁਗਾਦਿ ਸਚੁ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਜਪੁ)
ਜਿਸਤੇ ਉਪਜੈ ਤਿਸਤੇ ਬਿਨਸੈ
ਘਟਿ ਘਟਿ ਸਚੁ ਭਰਪੂਰਿ॥ (ਸ੍ਰੀ ਰਾਗ ਮਹਲਾ 1)
ਆਪਿ ਮਿਲਾਵੈ ਸੱਚੁ ਤਾ ਮਨਿ ਭਾਵਈ॥
ਚਲੈ ਸਦਾ ਰਜਾਇ ਅੰਕਿ ਸਮਾਵਈ॥ (ਆਸਾ ਮਹਲਾ 1)
ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ॥ (ਸ੍ਰੀ ਰਾਗ ਮਹਲਾ 1)
ਸਤਿਗੁਰੁ ਹੋਇ ਦਇਆਲੁ ਤਾ ਸਚਿ ਸਮਾਈਐ॥ (ਮਾਝ ਵਾਰ ਮਹਲਾ 1)
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ (ਆਸਾ ਵਾਰ ਮਹਲਾ 1)
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥ (ਸ੍ਰੀ ਰਾਗ ਮਹਲਾ 1)
ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ॥ (ਸ੍ਰੀ ਰਾਗ ਮਹਲਾ 1)
ਮਨ ਰੇ ਸਚੁ ਮਿਲੈ ਭਉ ਜਾਇ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ॥ (ਸ੍ਰੀ ਰਾਗ ਮਹਲਾ 1)

ਸਚਿ ਸਿਮਰਿਐ ਹੋਵੈ ਪਰਗਾਸੁ॥
ਤਾਤੇ ਬਿਖਿਆ ਮਹਿ ਰਹੈ ਉਦਾਸੁ॥ (ਧਨਾਸਰੀ ਮਹਲਾ 1)
ਨਾਨਕ ਬੇੜੀ ਸਚ ਕੀ
ਤਰੀਐ ਗੁਰ ਵੀਚਾਰਿ॥ (ਸ੍ਰੀ ਰਾਗ ਮਹਲਾ 1)
ਸਚੇ ਤੇਰੇ ਖੰਡ ਸਚੇ ਬ੍ਰਹਮੰਡ॥
ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ॥
ਸਚਾ ਤੇਰਾ ਅਮਰੁ ਸਚਾ ਦੀਬਾਣੁ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥

. . .

ਸਚੀ ਤੇਰੀ ਸਿਫਤਿ ਸਚੀ ਸਾਲਾਹ॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥
ਨਾਨਕ ਸਚੁ ਧਿਆਇਨਿ ਸਚੁ॥
ਜੋ ਮਰਿ ਜੰਮੇ ਸੁ ਕਚੁ ਨਿਕਚੁ॥੧॥ (ਆਸਾ ਵਾਰ ਮਹਲਾ 1)

# ਪ੍ਰੇਮ ਸੇਵਾ ਨਿਮਰਤਾ

ਵਿਚਿ ਦੁਨੀਆ ਸੇਵ ਕਮਾਈਐ
ਤਾ ਦਰਗਹ ਬੈਸਣੁ ਪਾਈਐ॥ (ਸ੍ਰੀ ਰਾਗ ਮਹਲਾ 1)
ਸੇਵਾ ਸੁਰਤਿ ਸਬਦਿ ਵੀਚਾਰਿ
ਜਪੁ ਤਪੁ ਸੰਜਮੁ ਹਉਮੈ ਮਾਰਿ॥ (ਪ੍ਰਭਾਤੀ ਮਹਲਾ 1)
ਗੁਰ ਹਿਵ ਸੀਤਲ ਅਗਨਿ ਬੁਝਾਵੈ
ਸੇਵਾ ਸੁਰਤਿ ਬਿਭੂਤ ਚੜਾਵੈ॥
ਦਰਸਨੁ ਆਪਿ ਸਹਜ ਘਰਿ ਆਵੈ॥ (ਆਸਾ ਮਹਲਾ 1)
ਗੁਰ ਕੀ ਸੇਵਾ ਸਬਦੁ ਵੀਚਾਰੁ
ਹਉਮੈ ਮਾਰੀ ਕਰਣੀ ਸਾਰੁ॥ (ਗਉੜੀ ਮਹਲਾ 1)
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥ (ਸ੍ਰੀ ਰਾਗ ਮਹਲਾ 1)
ਸਚੁ ਕਰਣੀ ਅਭ ਅੰਤਰਿ ਸੇਵਾ
ਮਨੁ ਤ੍ਰਿਪਤਾਸਿਆ ਅਲਖ ਅਭੇਵਾ॥ (ਗਉੜੀ ਮਹਲਾ 1)
ਪੀਅਹਿ ਤਾ ਪਾਣੀ ਆਣੀ ਮੀਰਾ ਖਾਹਿ ਤਾ ਪੀਸਣ ਜਾਉ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥ (ਮਾਰੂ ਮਹਲਾ 1)
ਇਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥ (ਵਾਰ ਆਸਾ ਮਹਲਾ 1)

ਆਪ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥ (ਵਾਰ ਆਸਾ ਮਹਲਾ 1)
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥
ਲਹਿਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨਾ ਦੇਇ॥
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣ ਘਣੇਰੀਆ॥
ਨਹ ਨੀਂਦ ਆਵੈ ਪ੍ਰੇਮ ਭਾਵੈ ਸੁਣਿ ਬੇਨੰਤੀ ਮੇਰੀਆ॥ (ਗਉੜੀ ਮਹਲਾ 1)
ਮਨੁ ਤਨੁ ਅੰਮ੍ਰਿਤ ਭਿੰਨਾ॥
ਅੰਤਰਿ ਪ੍ਰੇਮੁ ਰਤੰਨਾ॥ (ਸੂਹੀ ਮਹਲਾ 1)
ਸੂਹਟੁ ਪਿੰਜਰਿ ਪ੍ਰੇਮੁ ਕੈ ਬੋਲੈ ਬੋਲਣਹਾਰ॥
ਸਚੁ ਚੁਗੈ ਅੰਮ੍ਰਿਤ ਪੀਐ ਉਡੈ ਤਾ ਏਕਾ ਵਾਰ॥ (ਮਾਰੂ ਮਹਲਾ 1)
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਭਉ ਚਰਣੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲ ਲਾਈਐ॥ (ਤਿਲੰਗ ਮਹਲਾ 1)
ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥
(ਵਡਹੰਸ ਵਾਰ ਮਹਲਾ 1)
ਪ੍ਰੇਮੁ ਨਾ ਚਾਖਿਆ ਮੇਰੀ ਤਿਸਨਾ ਬੁਝਾਨੀ॥
ਗਇਆ ਸੁ ਜੋਬਨੁ ਧਨੁ ਪਛੁਤਾਨੀ॥ (ਆਸਾ ਮਹਲਾ 1)
ਜਿਨੀ ਨ ਪਾਇਓ ਪ੍ਰੇਮ ਰਸ ਕੰਤ ਨ ਪਾਇਉ ਸਾਉ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ॥ (ਸੂਹੀ ਵਾਰ ਮਹਲਾ 1)
ਮਨ ਰੇ ਕਿਉ ਛੂਟਹਿ ਬਿਨੁ ਪਿਆਰ? (ਸ੍ਰੀ ਰਾਗ ਮਹਲਾ 1)
ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਿਜਿ ਸੁਭਾਈ॥
ਪ੍ਰੀਤਮ ਪ੍ਰੀਤ ਬਨੀ ਅਭਿ ਐਸੀ ਜੋਤੀ ਜੋਤਿ ਮਿਲਾਈ॥ (ਮਲਾਰ ਮਹਲਾ 1)
ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਸਲੋਕ ਮਹਲਾ 1)
ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ॥ (ਗਉੜੀ ਮਹਲਾ 1)
ਸਾਜਨ ਦੇਸ ਵਿਦੇਸੀਅੜੇ ਸਾਨੇਹੜੇ ਦੇਦੀ॥
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥ (ਤੁਖਾਰੀ ਮਹਲਾ 1)
ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥ (ਮਾਰੂ ਮਹਲਾ 1)
ਸੱਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ॥ (ਸੂਹੀ ਵਾਰ ਮਹਲਾ 1)

ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥ (ਵਾਰ ਆਸਾ ਮਹਲਾ 1)
ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ (ਵਾਰ ਆਸਾ ਮਹਲਾ 1)
ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤੁ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥ (ਵਾਰ ਆਸਾ ਮਹਲਾ 1)
ਧਰਿ ਤਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥ (ਵਾਰ ਆਸਾ ਮਹਲਾ 1)
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਈਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥ (ਵਾਰ ਆਸਾ ਮਹਲਾ 1)
ਸਭ ਅਵਗਣ ਮੈ ਗੁਣ ਨਹੀਂ ਕੋਈ॥
ਕਿਉਂ ਕਰਿ ਕੰਤ ਮਿਲਾਵਾ ਹੋਈ
ਨ ਮੈਂ ਰੂਪ ਨ ਬੰਕੇ ਨੈਣਾ॥
ਨ ਕੁਲ ਢੰਗੁ ਨ ਮੀਠੇ ਬੈਣਾ॥
ਸਹਿਜ ਸੀਗਾਰ ਕਾਮਣਿ ਕਰਿ ਆਵੈ॥
ਤਾ ਸੋਹਾਗਣਿ ਜਾ ਕੰਤੇ ਭਾਵਹਿ॥ (ਸੂਹੀ ਮਹਲਾ 1 ਅਸ਼ਟਪਦੀਆਂ)
ਨੀਚਾ ਅੰਦਰ ਨੀਚ ਜਾਤਿ ਨੀਚੀ ਹੂ ਅਤਿ ਨੀਚ॥
ਨਾਨਕ ਤਿੰਨ ਕੇ ਸੰਗ ਸਾਥ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸੰਮਾਲੀਅਨ ਤਿਥੈ ਨਦਰ ਤੇਰੀ ਬਖਸੀਸ॥ (ਸ੍ਰੀ ਰਾਗ ਮਹਲਾ 1)

# ਕਰਮ ਤੇ ਮਿਹਰ

ਕਰਮੀ ਆਵੈ ਕਪੜਾ
ਨਦਰੀ ਮੋਖੁ ਦੁਆਰੁ॥ (ਜਪੁ)
ਜੈਸੀ ਨਦਰਿ ਕਰੇ ਤੈਸਾ ਹੋਇ
ਵਿਣ ਨਦਰੀ ਨਾਨਕ ਨਹੀ ਕੋਇ॥
ਵਦੀ ਸੁ ਵਜਗ ਨਾਨਕ ਸੱਚਾ ਵੇਖੈ ਸੋਇ
ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥ (ਆਸਾ ਵਾਰ ਮਹਲਾ 1)
ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥ (ਆਸਾ ਵਾਰ ਮਹਲਾ 1)
ਆਪੇ ਭਾਂਡੇ ਸਾਜਿਅਨੁ ਆਪੇ ਪੂਰਣ ਦੇਇ॥
ਇਕਨੀ ਦੁਧ ਸਮਾਈਐ ਇਕਿ ਚੁਲੈ ਰਹਨਿ ਚੜੇ॥
ਇਕਿ ਨਿਹਾਲੀ ਪੈ ਸਵਨਿ ਇਕਿ ਉਪਰ ਰਹਨਿ ਖੜੇ
ਤਿਨ੍ਹਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ॥ (ਆਸਾ ਵਾਰ ਮਹਲਾ 1)
ਬਗਲੇ ਤੇ ਫਹਿ.ਹੰਸੁਲਾ ਹੋਵੈ ਜੇ ਤੂੰ ਕਰਹਿ ਦਇਆਲਾ॥ (ਆਸਾ ਮਹਲਾ 1)

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥
(ਮਾਰੂ ਮਹਲਾ 1)

ਕਰਮਿ ਮਿਲੈ ਤਾ ਪਾਈਐ
ਹੋਰ ਹਿਕਮਤਿ ਹੁਕਮ ਖੁਆਰ॥ (ਆਸਾ ਵਾਰ ਮਹਲਾ 1)

## ਅਨਹਦ ਸ਼ਬਦ

ਧੁਨਿ ਵਾਜੇ ਅਨਹਦ ਘੋਰਾ॥
ਮਨੁ ਮਾਨਿਆ ਹਰਿ ਰਸਿ ਮੋਰਾ॥ (ਰਾਮਕਲੀ ਮਹਲਾ 1)
ਰਹੈ ਗਗਨ ਪੁਰਿ ਦ੍ਰਿਸਟਿ ਸਮੈ ਸਰਿ
ਅਨਹਤ ਸਬਦਿ ਰੰਗੀਣਾ॥ (ਰਾਮਕਲੀ ਮਹਲਾ 1)
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥
ਅਨਹਦ ਸਬਦੁ ਸੁਹਾਵਣੇ ਪਾਈਐ ਗੁਰ ਵੀਚਾਰਿ॥ (ਸ੍ਰੀ ਰਾਗ ਮਹਲਾ 1)
ਅਨਹਦ ਸਬਦੁ ਵਜੈ ਦਿਨ ਰਾਤੀ
ਅਵਿਗਤ ਕੀ ਗਤਿ ਗੁਰਮੁਖਿ ਜਾਤੀ॥ (ਰਾਮਕਲੀ ਮਹਲਾ 1)
ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕ ਕਹੈ ਵਿਚਾਰਾ॥ (ਆਸਾ ਮਹਲਾ 1)
ਨਉ ਸਰ ਸੁਭਰ ਦਸਵੈ ਪੂਰੇ
ਤਹ ਅਨਹਤ ਸੁੰਨ ਵਜਾਵਹਿ ਤੂਰੇ॥ (ਰਾਮਕਲੀ ਮਹਲਾ 1)
ਅਨਹਦੋ ਅਨਹਦ ਵਾਜੈ ਰੁਣ ਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥ (ਆਸਾ ਮਹਲਾ 1)

## ਆਵਾਗਵਣ ਮੁਕਤੀ ਨਰਕ ਤੇ ਸੁਰਗ

ਨਰਕੁ ਸੁਰਗੁ ਨਹੀ ਲਵੈ ਲਾਗੈ
ਮੁਕਤ ਬਪੜੀ ਭੀ ਗਿਆਨੀ ਤਿਆਗੈ॥ (ਮਾਰੂ ਮਹਲਾ 1)
ਧਰਮੀ ਧਰਮੁ ਕਰਹਿ ਗਾਵਵਹਿ ਮਗਹਿ ਮੋਖ ਦੁਆਰੁ॥ (ਆਸਾ ਵਾਰ ਮਹਲਾ 1)
ਨਾਉ ਤੇਰਾ ਨਿਰੰਕਾਰ ਹੈ ਨਾਇ ਲਇਐ ਨਰਕ ਨ ਜਾਈਐ॥
(ਆਸਾ ਵਾਰ ਮਹਲਾ 1)

ਹਉ ਵਿਚ ਆਇਆ ਹਉ ਵਿਚ ਗਇਆ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ॥
ਹਉ ਵਿਚਿ ਪਾਪ ਪੁੰਨ ਵੀਚਾਰਿ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ॥ (ਆਸਾ ਵਾਰ ਮਹਲਾ 1)
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ (ਆਸਾ ਵਾਰ ਮਹਲਾ 1)

ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ ਜੀਵਿ ਜੀਵਿ ਮੁਏ ਮੁਏ ਜੀਵੇ॥
ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ॥
(ਸਲੋਕ ਮਹਲਾ 1 ਵਾਰ ਸਾਰੰਗ ਮਹਲਾ 4)

ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥
ਗੁਰ ਤੇ ਮੁਹੁ ਫੇਰੇ ਤਿਨ ਜੋਨਿ ਭਵਾਈਐ॥
ਬੰਧਨਿ ਬਾਧਿਆ ਆਈਐ ਜਾਈਐ॥ (ਬਿਲਾਵਲ ਮਹਲਾ 1 ਅਸਟਪਦੀਆ)

ਪ੍ਰੇਤ ਪਿੰਜਰ ਮਹਿ ਦੂਖ ਘਨੇਰੇ॥ ਨਰਕਿ ਪਚਹਿ ਅਗਿਆਨ ਅੰਧੇਰੇ॥
ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ॥
(ਮਾਰੂ ਮਹਲਾ ਸੋਲਹੇ)

ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ॥
ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ॥ (ਸੂਹੀ ਮਹਲਾ 1 ਅਸਟਪਦੀਆ)

## ਕਰਾਮਾਤ

ਆਪਿ ਨਾਥੁ ਨਾਥੀ ਸਭ ਜਾਕੀ
ਰਿਧਿ ਸਿਧਿ ਅਵਰਾ ਸਾਦ॥ (ਜਪੁ ਮਹਲਾ 1)

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ ਲੋਕ ਰਾਖੈ ਭਾਉ॥
ਮਤੁ ਦੇਖ ਭੂਲਾ ਵੀਸਰੈ ਤੇਰਾ ਚਿਤਿ ਨਾ ਆਵੈ ਨਾਉ॥ (ਸ੍ਰੀ ਰਾਗ ਮਹਲਾ 1)

ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥
ਨਦਰੀ ਕਿਸੈ ਨ ਆਵਊ ਨ ਕਿਛ ਪੀਆ ਨ ਖਾਉ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥ (ਸ੍ਰੀ ਰਾਗ ਮਹਲਾ 1)

## ਧਾਰਮਿਕ ਪਾਖੰਡ

ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨਿ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥
ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥
(ਵਾਰ ਆਸਾ ਮਹਲਾ 1)

ਚਤਰਾਈ ਨਹਿ ਚੀਨਿਆ ਜਾਈ॥
ਬਿਨੁ ਮਾਰੇ ਕਿਉ ਕੀਮਤਿ ਪਾਇ॥ (ਗਉੜੀ ਗੁਆਰੇਰੀ ਮਹਲਾ 1)

ਸੂਚੇ ਏਹਿ ਨਾ ਆਖੀਅਹਿ ਬਹਨਿ ਜਿ ਪਿੰਡਾ ਧੋਇ॥
ਸੂਚੇ ਸੋਈ ਨਾਨਕਾ ਜਿਨ ਮਨਿ ਵਸਿਆ ਸੋਇ॥ (ਆਸਾ ਵਾਰ ਮਹਲਾ 1)

ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨ ਗਲਿ ਤਾਗ॥

ਮਥੈ ਟਿਕਾ ਤੇੜਿ ਧੋਤੀ ਕਖਾਈ
ਹਥਿ ਛੁਰੀ ਜਗਤ ਕਾਸਾਈ॥ (ਆਸਾ ਵਾਰ ਮਹਲਾ 1)
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨ ਨਹੀਂ ਜਾਣੇ॥
ਕਉਣ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥
(ਮਲਾਰ ਕੀ ਵਾਰ ਸਲੋਕ ਮਹਲਾ 1)
ਬਗਾ ਬੱਗੇ ਕਪੜੇ ਤੀਰਥ ਮੰਝਿ ਵਸੰਨਿ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ॥ (ਸੂਹੀ ਮਹਲਾ 1)
ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੜਿ ਮੁੜਾਇਐ ਜੋਗੁ ਨ ਸਿੰਙੀ ਵਾਈਐ॥
ਅਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥
ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ (ਸੂਹੀ ਮਹਲਾ 1)
ਪਿਡ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥ (ਆਸਾ ਮਹਲਾ 1)
ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥ (ਆਸਾ ਵਾਰ ਮਹਲਾ 1)

## ਗ੍ਰਹਿਸਤ, ਵੈਰਾਗ ਤੇ ਤਿਆਗ

ਕਿਆ ਜੰਗਲੁ ਢੂਢੀ ਜਾਇ ਮੈਂ ਘਰਿ ਬਨੁ ਹਰੀਆਵਲਾ॥
ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ॥ (ਆਸਾ ਮਹਲਾ 1 ਅਸਟਪਦੀਆ)
ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸੱਚ ਧਿਆਇਆ॥
ਓਨੀ ਮੰਦੈ ਪੈਰੁ ਨ ਰਖਿਓ ਕਰ ਸੁਕ੍ਰਿਤੁ ਧਰਮੁ ਕਮਾਇਆ॥
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥ (ਆਸਾ ਵਾਰ ਮਹਲਾ 1)
ਬਹੁ ਭੇਖ ਕੀਆ॥ ਦੇਹੀ ਦੁਖੁ ਦੀਆ॥
ਸਹੁ ਵੇ ਜੀਆ॥ ਅਪਣਾ ਕੀਆ॥
ਅੰਨ ਨ ਖਾਇਆ॥ ਸਾਦੁ ਗਵਾਇਆ॥
ਬਸਤ੍ਰ ਨ ਪਹਿਰੈ॥ ਅਹਿਨਿਸ ਕਹਰੈ॥
ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥
ਅਲਮਲ ਖਾਈ॥ ਸਿਰਿ ਛਾਈ ਪਾਈ॥
ਮੂਰਖਿ ਅੰਧੈ ਪਤਿ ਗਵਾਈ॥
ਰਹੇ ਬੇਬਾਣੀ ਮੜੀ ਮਸਾਣੀ॥
ਅੰਧੁ ਨ ਜਾਣੈ ਫਿਰਿ ਪਛੁਤਾਣੀ॥ (ਆਸਾ ਵਾਰ ਮਹਲਾ 1)
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥ (ਆਸਾ ਵਾਰ ਮਹਲਾ 1)

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥

. . .

ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥੨॥

. . .

ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥ (ਮਾਰੂ ਮਹਲਾ 1)

## ਮਨ, ਆਤਮਾ ਤੇ ਪਰਮਾਤਮਾ

ਮਨੁ ਕੁੰਚਰੁ ਕਾਇਆ ਉਦਿਆਨੈ॥
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥ (ਗਉੜੀ ਗੁਆਰੇਰੀ ਮਹਲਾ 1)
ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥
ਵਰਤੁ ਤਪੁ ਨ ਕਰਿ ਮਨੁ ਨਹੀਂ ਭੀਜੈ॥
ਰਾਮ ਨਾਮ ਸਰਿ ਅਵਰ ਨ ਪੂਜੈ॥ (ਰਾਮਕਲੀ ਮਹਲਾ 1 ਅਸਟਪਦੀਆ)
ਆਤਮਾ ਸ੍ਰੀ ਬਾਸਦੇਵਸ॥ (ਆਸਾ ਮਹਲਾ 1 ਵਾਰ)
ਸਭ ਮਹਿ ਜੋਤਿ ਜੋਤਿ ਹੈ ਸੋਇ॥ (ਧਨਾਸਰੀ ਮਹਲਾ 1)

## ਪੁੰਨ-ਪਾਪ

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ (ਆਸਾ ਮਹਲਾ 1 ਪਟੀ)
ਕਾਮ ਕ੍ਰੋਧ ਦੋਇ ਕਰੋ ਬਸੋਲੇ ਗੋਡਹੁ ਧਰਤੀ ਭਾਈ॥
ਜਿਉ ਗੋਡਹੁ ਤਿਉ ਤੁਮ ਸੁਖੁ ਪਾਵਹੁ ਕਿਰਤ ਨ ਮੇਟਿਆ ਜਾਈ॥
(ਬਸੰਤ ਹਿੰਡੋਲ ਮਹਲਾ 1)

ਪਾਪ ਕਰੇਦੜ ਸਰਪਰ ਮੁਠੇ॥
ਅਜਰਾਈਲ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥ (ਮਹਲਾ 1)

ਜੋ ਤਿਸੁ ਭਾਵਹਿ ਸੇ ਭਲੇ
ਹੋਰਿ ਕਿ ਕਹਣ ਵਖਾਣ।। (ਸ੍ਰੀ ਰਾਗ ਮਹਲਾ 1)
ਬਾਬਾ ਹੋਰੁ ਖਾਣਾ ਖੁਸੀ ਖੁਆਰੁ।।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।। (ਸ੍ਰੀ ਰਾਗ ਮਹਲਾ 1)
ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ।।
ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ।। (ਸ੍ਰੀ ਰਾਗ ਮਹਲਾ 1)
ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ।।
ਹੋਇ ਕਿਰਸਾਣੁ ਈਮਾਨ ਜੰਮਾਇ ਲੈ ਭਿਸਤ ਦੋਜਕੁ ਮੂੜੇ ਏਵ ਜਾਣੀ।।
(ਸ੍ਰੀ ਰਾਗ ਮਹਲਾ 1)
ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ।।
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ।।
(ਸ੍ਰੀ ਰਾਗ ਮਹਲਾ 1)
ਖਰਾ ਸਿਆਣਾ ਬਹੁਤਾ ਭਾਰੁ।। (ਸ੍ਰੀ ਰਾਗ ਮਹਲਾ 1)
ਜਹ ਕਰਣੀ ਤਹ ਪੂਰੀ ਮਤਿ।।
ਕਰਣੀ ਬਾਝਹੁ ਘਟੇ ਘਟਿ।। (ਸ੍ਰੀ ਰਾਗ ਮਹਲਾ 1)
ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ।।
ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ।।
(ਵਾਰ ਆਸਾ ਮਹਲਾ 1)
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ।।
ਵਿਸਮਾਦੁ ਭੁਖ ਵਿਸਮਾਦੁ ਭੋਗੁ।।
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ।।
ਵਿਸਮਾਦੁ ਉਝੜ ਵਿਸਮਾਦੁ ਰਾਹ।। (ਵਾਰ ਆਸਾ ਮਹਲਾ 1)
ਕੁਦਰਤਿ ਨੇਕੀਆ ਕੁਦਰਤ ਬਦੀਆ
ਕੁਦਰਤ ਮਾਨੁ ਅਭਿਮਾਨੁ।। (ਵਾਰ ਆਸਾ ਮਹਲਾ 1)
ਹਉ ਵਿਚਿ ਸਚਿਆਰੁ ਕੂੜਿਆਰੁ।।
ਹਉ ਵਿਚਿ ਪਾਪ ਪੁੰਨ ਵੀਚਾਰੁ।। (ਵਾਰ ਆਸਾ ਮਹਲਾ 1)
ਲਿਖਿ ਲਿਖਿ ਪੜਿਆ।। ਤੇਤਾ ਕੜਿਆ।।
ਬਹੁ ਤੀਰਥ ਭਵਿਆ।। ਤੇਤੋ ਲਵਿਆ।।
ਬਹੁ ਭੇਖ ਕੀਆ।। ਦੇਹੀ ਦੁਖ ਦੀਆ।।
ਸਹੁ ਵੇ ਜੀਆ।। ਅਪਣਾ ਕੀਆ।।
ਅੰਨ ਨਾ ਖਾਇਆ।। ਸਾਦੁ ਗਵਾਇਆ।।
ਬਸਤ੍ਰ ਨ ਪਹਿਰੈ।। ਅਹਿਨੀਸ ਕਹਰੈ।।
ਮੋਨਿ ਵਿਗੂਤਾ।। ਕਿਉ ਜਾਗੈ ਗੁਰ ਬਿਨੁ ਸੂਤਾ।।
ਅਲ ਮਲ ਖਾਈ।। ਸਿਰਿ ਛਾਈ ਪਾਈ।।
ਮੂਰਖਿ ਅੰਧੈ ਪਤਿ ਗਵਾਈ।। (ਵਾਰ ਆਸਾ ਮਹਲਾ 1)

ਬੀਜੈ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥ (ਆਸਾ ਵਾਰ ਮਹਲਾ 1)
ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥ (ਆਸਾ ਵਾਰ ਮਹਲਾ 1)
ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥
ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥
ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥ (ਆਸਾ ਵਾਰ ਮਹਲਾ 1)
ਮੰਦਾ ਕਿਸੈ ਨ ਆਖੀਐ ਪੜਿ ਅਖਰ ਏਹੋ ਬੁਝੀਐ॥
ਮੂਰਖੈ ਨਾਲਿ ਨ ਲੁਝੀਐ॥ (ਆਸਾ ਵਾਰ ਮਹਲਾ 1)
ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥
ਅਖੀ ਸੂਤਕੁ ਵੇਖਣਾ ਪਰਤ੍ਰਿਅ ਪਰਧਨ ਰੂਪੁ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥
ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥ (ਆਸਾ ਵਾਰ ਮਹਲਾ 1)
ਦਇਆ ਕਪਾਹ ਸੰਤੋਖ ਸੂਤ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥ (ਆਸਾ ਵਾਰ ਮਹਲਾ 1)
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥ (ਆਸਾ ਵਾਰ ਮਹਲਾ 1)
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸਧੇ ਜਾਹਿ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥ (ਆਸਾ ਵਾਰ ਮਹਲਾ 1)
ਭਾਉ ਭਗਤਿ ਕਰਿ ਨੀਚੁ ਸਦਾਏ॥
ਤਉ ਨਾਨਕ ਮੋਖੰਤਰ ਪਾਏ॥ (ਆਸਾ ਵਾਰ ਮਹਲਾ 1)
ਕੁਬੁਧਿ ਡੂਮਣੀ ਕੁਦਇਆ ਕਸਾਇਣਿ
ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆਂ ਨਾਲਿ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥
ਨਾਨਕ ਅਗੈ ਉਤਮ ਸੋਈ ਜਿ ਪਾਪਾਂ ਪੰਦਿ ਨ ਦੇਹੀ॥
(ਵਾਰ ਸ੍ਰੀ ਰਾਗ ਸਲੋਕ ਮਹਲਾ 1)
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨ ਜਲਿਆ ਸੰਨੀ ਚਿੰਤ ਭਈ॥
ਭਇਆ ਮਨੂਰ ਕੰਚਨੁ ਫਿਰਿ ਹੋਵੇ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ (ਮਾਰੂ ਮਹਲਾ 1)

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥
ਪਰਨਿੰਦਾ ਪਰਮਲੁ ਮੁਖ ਸੁਧੀ ਅਗਨਿ ਕ੍ਰੋਧ ਚੰਡਾਲੁ॥ (ਸ੍ਰੀ ਰਾਗ ਮਹਲਾ 1)
ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥
ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥
ਗੁਰ ਪਰਸਾਦਿ ਜਾਣੈ ਮਿਹਮਾਨ॥ ਤਾ ਕਿਛੁ ਦਰਗਹ ਪਾਵੈ ਮਾਨੁ॥ (ਆਸਾ ਮਹਲਾ 1)
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਜਾ ਸਹੁ ਧਰੈ ਪਿਆਰੋ॥ (ਤਿਲੰਗ ਮਹਲਾ 1)
ਹੱਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ (ਆਸਾ ਵਾਰ ਮਹਲਾ 1)
ਪਰ ਦਾਰਾ ਪਰ ਧਨ ਪਰ ਲੋਭਾ ਹਉਮੈ ਬਿਖੈ ਬਿਕਾਰ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ॥ (ਮਲਾਰ ਮਹਲਾ 1)

## ਧਰਮ

ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥ (ਜਪੁ)
ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥ (ਆਸਾ ਵਾਰ ਮਹਲਾ 1)
ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨ॥ (ਸਾਰੰਗ ਵਾਰ ਮਹਲਾ 1)
ਜਿਸੁ ਮਨੁ ਮਾਨੈ ਅਭਿਮਾਨ ਨ ਤਾਕਉ
ਹਿੰਸਾ ਲੋਭੁ ਵਿਸਾਰੇ॥ (ਸਾਰੰਗ ਮਹਲਾ 1)
ਮਿਠਤੁ ਨੀਵੀ ਨਾਨਕਾ
ਗੁਣ ਚੰਗਿਆਈਆ ਤਤੁ॥ (ਆਸਾ ਵਾਰ ਮਹਲਾ 1)
ਸੇਵ ਕੀਤੀ ਸੰਤੋਖਈਂ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੇ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
(ਆਸਾ ਵਾਰ ਮਹਲਾ 1)
ਖਿਮਾ ਵਿਹੂਣੇ ਖਪ ਗਏ ਖੂਹਣਿ ਲਖ ਅਸੰਖ॥ (ਰਾਮਕਲੀ ਓਅੰਕਾਰ ਮਹਲਾ 1)
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਸ੍ਰੀ ਰਾਗ ਮਹਲਾ 1)
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ (ਆਸਾ ਵਾਰ ਮਹਲਾ 1)
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ॥ (ਆਸਾ ਵਾਰ ਮਹਲਾ 1)
ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ॥ (ਮਾਝ ਵਾਰ ਮਹਲਾ 1)

ਨਿਰੰਕਾਰ ਜੋ ਰਹੈ ਸਮਾਇ॥
ਕਾਹੇ ਭੀਖਿਆ ਮੰਗਉ ਜਾਇ॥ (ਵਾਰ ਰਾਮਕਲੀ ਮਹਲਾ 1)
ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥
(ਸਾਰੰਗ ਵਾਰ ਮਹਲਾ 1)
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟ॥ (ਸੂਹੀ ਵਾਰ ਮਹਲਾ 1)
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥ (ਵਾਰ ਆਸਾ ਮਹਲਾ 1)

## ਜੀਵਨ ਤੇ . ਮੌਤ

ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕੌਣ?
ਮੂਈ ਸੁਰਤਿ ਬਾਦੁ ਅਹੰਕਾਰ॥ ਓਹੁ ਨ ਮੂਆ ਜੋ ਦੇਣਖਹਾਰੁ॥
ਹਉ ਨਾ ਮੂਆ ਮੇਰੀ ਮੁਈ ਬਲਾਇ॥ ਓਹ ਨ ਮੂਆ ਜੋ ਰਹਿਆ ਸਮਾਇ॥
(ਗਉੜੀ ਮਹਲਾ 1)

## ਦੁੱਖ-ਸੁੱਖ

ਦੁਖ ਦਾਰੂ ਸੁਖ ਰੋਗ ਭਇਆ॥ (ਵਾਰ ਆਸਾ ਮਹਲਾ 1)
ਸੁਖ ਦੁਖ ਦੁਇ ਦਰ ਕਪੜੇ
ਪਹਿਰਹਿ ਜਾਇ ਮਨੁਖ॥ (ਮਾਝ ਕੀ ਵਾਰ ਮਹਲਾ 1)
ਇਕ ਦੁਖੁ ਸਕਤਵਾਰ ਜਮਦੂਤ :
ਇਕ ਦੁਖੁ ਰੋਗੁ ਲਗੈ ਤਨਿ ਧਾਇ॥
ਵੈਦ ਨ ਭੋਲੇ ਦਾਰੂ ਲਾਇ॥ (ਮਲ੍ਹਾਰ ਮਹਲਾ 1)
ਕੇਤਿਆ ਦੂਖ ਭੂਖ ਸਦ ਮਾਰ॥
ਏਹਿ ਭਿ ਦਾਤ ਤੇਰੀ ਦਾਤਾਰ॥ (ਜਪੁ)
ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥ (ਵਾਰ ਮਲਾਰ ਮਹਲਾ 1)
ਬਹੁ ਸਾਦਹੁ ਦੂਖ ਪਰਾਪਤਿ ਹੋਵੇ॥
ਭੋਗਹੁ ਰੰਗ ਜੁ ਅੰਤਿ ਵਿਗੋਵੈ॥ (ਮਾਰੂ ਮਹਲਾ 1)
ਦੀਵਾ ਮੇਰਾ ਏਕੁ ਨਾਮ ਦੁਖ ਵਿਚ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥ (ਆਸਾ ਮਹਲਾ 1)
ਭਰਮੈ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ॥
ਮਨਮੁਖਿ ਸੁਖੁ ਨ ਪਾਈਐ
ਗੁਰਮੁਖਿ ਮੁਖੁ ਸੁਭਾਨ॥ (ਸ੍ਰੀ ਰਾਗ ਮਹਲਾ 1)
ਬਹੁ ਸਾਦਹੁ ਦੂਖੁ ਪਰਾਪਤ ਹੋਵੈ॥ (ਮਾਰੂ ਮਹਲਾ 1)

# ਮਾਇਆ

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ (ਜਪੁ)

# ਭਗਤੀ ਜਾਂ ਪ੍ਰਾਰਥਨਾ ਦੇ ਸ਼ਬਦ

ਸਾਹਿਬ ਸੇਤੀ ਹੁਕਮੁ ਨਾ ਚਲੈ ਕਹੀ ਬਣੈ ਅਰਦਾਸਿ॥ (ਵਾਰ ਆਸਾ ਮਹਲਾ 1)
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ॥ (ਸੂਹੀ ਮਹਲਾ 1)
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ॥ (ਗਉੜੀ ਮਹਲਾ 1)
ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾਤੇ ਤੇਰੈ ਨਾਇ ਵਾਸਾ॥
(ਧਨਾਸਰੀ ਮਹਲਾ 1)
ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ॥
ਗੁਰ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥ (ਰਾਮਕਲੀ ਮਹਲਾ 1)
ਜੋ ਕਿਛੁ ਕਰਣਾ ਸੁ ਤੇਰੈ ਪਾਸਿ॥
ਕਿਸੁ ਆਗੈ ਕੀਚੈ ਅਰਦਾਸਿ॥ (ਭੈਰਉ ਮਹਲਾ 1)
ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ॥
ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ॥
(ਭੈਰਉ ਮਹਲਾ 1)
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥ (ਗਉੜੀ ਮਹਲਾ 1)
ਸਭਿ ਅਵਗਣ ਮੈ ਗੁਣ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ॥
ਨ ਮੈ ਰੂਪੁ ਨ ਬੰਕੇ ਨੈਣਾ॥
ਨ ਕੁਲ ਢੰਗੁ ਨ ਮੀਠੇ ਬੈਣਾ॥
ਸਹਜਿ ਸੀਗਾਰ ਕਾਮਣਿ ਕਰਿ ਆਵੈ॥
ਤਾ ਸੋਹਾਗਣਿ ਜਾ ਕੰਤੈ ਭਾਵੈ॥. . .
ਅਨਿਕ ਜਨਮ ਬਿਛੁਰਤ ਦੁਖੁ ਪਾਇਆ॥
ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ॥

ਭਣਤਿ ਨਾਨਕ ਸਹੁ ਹੈ ਭੀ ਹੋਸੀ॥
ਜੈ ਭਾਵੈ ਪਿਆਰਾ ਤੈ ਰਾਵੇਸੀ॥ (ਸੂਹੀ ਮਹਲਾ 1)

# ਕਵਿਤਾ ਦੇ ਰਸ

## ਸਿ਼ੰਗਾਰ ਰਸ

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥
. . .ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥
ਇਕ ਲਖੁ ਲਹੇਨਿ ਬਹਿਠੀਆ ਲਖੁ ਲਹਨਿ ਖੜੀਆ॥
ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ॥ (ਆਸਾ ਮਹਲਾ 1 ਅਸਟਪਦੀ)
ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਮੁਰਾਰੀ॥੧॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥੨॥
ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸੁਰ ਪਟੁ ਲੇਈ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ॥੩॥
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥੪॥੧॥੩॥
(ਆਸਾ ਮਹਲਾ 1)

## ਭਯਾਨ (ਭਿਆਨਕ) ਰਸ

ਭੈ ਵਿਚਿ ਪਵਣੁ ਵਹੈ ਸਦਵਾਉ॥
ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥
ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥
ਭੈ ਵਿਚਿ ਰਾਜਾ ਧਰਮ ਦੁਆਰੁ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥
ਕੋਹ ਕਰੋੜੀ ਚਲਤ ਨ ਅੰਤੁ॥

ਕਾਲ ਚਲਾਏ ਬੰਨਿ੍ ਕੋਇ ਨ ਰਖਸੀ॥
ਜਰੁ ਜਰਵਾਣਾ ਕੰਨਿ ਚੜ੍ਹਿਆ ਨੱਚਸੀ॥ (ਮਲ੍ਹਾਰ ਕੀ ਵਾਰ ਮਹਲਾ 1)

## ਵੀਰ ਰਸ

ਆਪੈ ਛਿੰਝ ਪਵਾਇ ਮਲਾਖੜਾ ਰਚਿਆ॥
ਲਥੇ ਭੜਥੂ ਪਾਇ ਗੁਰਮੁਖਿ ਮਚਿਆ॥

## ਰੋਦ੍ਰ (ਕ੍ਰੋਧ) ਰਸ

ਰਾਜੇ ਸੀਹ ਮੁਕਦਮ ਕੁੱਤੇ॥
ਜਾਇ ਜਗਾਇਨਿ ਬੈਠੇ ਸੁੱਤੇ॥ (ਵਾਰ ਮਲ੍ਹਾਰ ਮਹਲਾ 1)
ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥
(ਤਿਲੰਗ ਮਹਲਾ 1)

## ਕਰੁਣਾ ਰਸ

ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥
. . .ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥੧॥
ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ॥
ਮੈਂ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ॥
ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ॥
ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ॥
ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ॥
ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ॥
ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥
ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥
ਨਦੀਆ ਵਾਹੁ ਵਿਛੁੰਨਿਆਂ ਮੇਲਾ ਸੰਜੋਗੀ ਰਾਮ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥ (ਆਸਾ ਮਹਲਾ 1 ਛੰਤ)

ਪਹਿਲੇ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ॥
ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ॥ (ਤੁਖਾਰੀ ਮਹਲਾ 1)
ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥
ਪਬਣਿ ਕੇਰੇ ਪਤ ਜਿਉ ਢਲਿ ਢਲਿ ਜੁੰਮਣ ਹਾਰ॥
ਰੰਗੁ ਮਾਣਿ ਲੈ ਪਿਆਰਿਆ ਜਾਂ ਜੋਬਨੁ ਨਉਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥
ਹੰਭੀ ਵੰਞਾ ਡੁੰਮਣੀ ਰੋਵਾਂ ਝੀਣੀ ਬਾਣਿ॥ (ਸ੍ਰੀ ਰਾਗ ਮਹਲਾ 1)

## ਸ਼ਾਂਤ ਰਸ

ਮੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ॥
ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ॥
ਮੁਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ॥
ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ॥ (ਆਸਾ ਮਹਲਾ 1 ਛੰਤ)
ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥ (ਆਸਾ ਮਹਲਾ 1 ਛੰਤ)
ਮੁੰਧ ਨਵੇਲੜੀਆ ਗੋਇਲਿ ਆਈ ਰਾਮ॥
ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ॥
ਸਚਿ ਨਵੇਲੜੀਏ ਜੋਬਨਿ ਬਾਲੀ ਰਾਮ॥
ਆਉ ਨ ਜਾਉ ਕਹੀ ਅਪਨੇ ਸਹ ਨਾਲੀ ਰਾਮ॥
ਸ੍ਰੀ ਧਰ ਮੋਹਿਅੜੀ ਪਿਰ ਸੰਗਿ ਸੂਤੀ ਰਾਮ॥
ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ॥. . .
ਭਿਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ॥
ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ॥ (ਬਿਲਾਵਲ ਛੰਤ ਮਹਲਾ 1)

## ਬੀਭਤਸ (ਨਿੰਦਾ) ਰਸ

ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸੰਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹੱਥ ਸੁਆਹੀ॥
ਝੁਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥
(ਮਾਝ ਕੀ ਵਾਰ ਮਹਲਾ 1)

## ਕੁਦਰਤ-ਕਵਿਤਾ

ਚੇਤ ਬਸੰਤੁ ਭਲਾ ਭਵਰ ਸੁਹਾਵੜੇ॥
ਬਨ ਫੂਲੇ ਮੰਝ ਬਾਰਿ ਮੈ ਪਿਰ ਘਰਿ ਬਾਹੁੜੇ॥ (ਤੁਖਾਰੀ ਮਹਲਾ 1 ਬਾਰਾ ਮਾਹ)

ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥
(ਤੁਖਾਰੀ ਮਹਲਾ 1 ਬਾਰਾ ਮਾਹ)

ਵੈਸਾਖ ਭਲਾ ਸਾਖਾ ਵੇਸ ਕਰੇ॥ (ਤੁਖਾਰੀ ਮਹਲਾ 1 ਬਾਰਾ ਮਾਹ)

ਆਸਾੜੁ ਭਲਾ ਸੂਰਜੁ ਗਗਨਿ ਤਪੈ॥
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ
ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥
(ਤੁਖਾਰੀ ਮਹਲਾ 1 ਬਾਰਾ ਮਾਹ)

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
(ਤੁਖਾਰੀ ਮਹਲਾ 1 ਬਾਰਾ ਮਾਹ)

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥
ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥
ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥
ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥
ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥
ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥
(ਤੁਖਾਰੀ ਮਹਲਾ 1 ਬਾਰਾ ਮਾਹ)

ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥
ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥
ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ
ਕੋਕਿਲ ਸਬਦਿ ਸੁਹਾਵੈ॥ (ਤੁਖਾਰੀ ਮਹਲਾ 1 ਬਾਰਾ ਮਾਹ)

ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥
ਨਾਗਾਂ ਮਿਰਗਾਂ ਮੱਛੀਆਂ ਰਸੀਆ ਘਰਿ ਧਨੁ ਹੋਇ॥
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥
ਗਾਈ ਪੁਤਾਂ ਨਿਰਧਨਾਂ ਪੰਥੀ ਚਾਕਰੁ ਹੋਇ॥ (ਵਾਰ ਮਲਾਰ ਮਹਲਾ 1)

ਮੋਰੀ ਰੁਣਝੁਣ ਲਾਇਆ॥
ਭੈਣੇ ਸਾਵਣੁ ਆਇਆ॥
ਤੇਰੇ ਮੁੰਧ ਕਟਾਰੇ ਜੇਵਡਾ
ਤਿਨਿ ਲੋਭੀ ਲੋਭ ਲੁਭਾਇਆ॥ (ਵਡਹੰਸ ਮਹਲਾ 1)

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥
ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ॥੧॥
ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥

ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ॥੨॥
ਮਛਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ॥੩॥
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ॥੪॥੨॥੧੯॥
(ਗਉੜੀ ਬੈਰਾਗਣਿ ਮਹਲਾ 1)

ਉਲਟਿਓ ਕਮਲੁ ਬ੍ਰਹਮੁ ਬੀਚਾਰਿ॥
ਅੰਮ੍ਰਿਤਧਾਰ ਗਗਨਿ ਦਸ ਦੁਆਰਿ॥ (ਗਉੜੀ ਮਹਲਾ 1)
ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥ (ਮਾਝ ਕੀ ਵਾਰ ਮਹਲਾ 1)
ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥ (ਮਾਝ ਕੀ ਵਾਰ ਮਹਲਾ 1)

## ਸਤਸੰਗ

ਪਾਰਸ ਭੇਟ ਕੰਚਨ ਧਾਤੁ ਹੋਇ
ਸਤ ਸੰਗਤ ਕੀ ਵਡਿਆਈ॥ (ਗੂਜਰੀ ਮਹਲਾ 1 ਅਸਟਪਦੀ)
ਊਤਮ ਸੰਗਤਿ ਊਤਮ ਹੋਵੈ॥
ਗੁਣ ਕਉ ਧਾਵੈ ਅਵਗੁਣ ਧੋਵੈ॥ (ਆਸਾ ਮਹਲਾ 1 ਅਸਟਪਦੀਆ)
ਸਤ ਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਣੀਐ॥ (ਸ੍ਰੀ ਰਾਗ ਮਹਲਾ 1)
ਮਿਲਿ ਸਤ ਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ॥
ਆਪੁ ਗਇਆ ਸੁਖ ਪਾਇਆ ਸਲਲੈ ਸਲਲ ਸਮਾਇ॥ (ਸ੍ਰੀ ਰਾਗ ਮਹਲਾ 1)
ਸਤ ਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ॥
ਨਾਨਕ ਸਚਾ ਸਬਦੁ ਸਲਾਹਿਸਚ ਪਛਾਣੀਐ॥ (ਮਲਾਰ ਵਾਰ ਮਹਲਾ 1)
ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ॥ (ਸ੍ਰੀ ਰਾਗ ਮਹਲਾ 1)

